# ਰਾਣੀ ਤੱਤ

(ਸੋਹਿਲੇ ਪੁੜ ਮਿੱਟੀ ਕੇ)



**ਹਰਮਨ**






# ਰਾਣੀ ਤੱਤ
## (ਸੋਹਿਲੇ ਧੂੜ ਮਿੱਟੀ ਕੇ)



ਹਰਮਨਜੀਤ ਸਿੰਘ s/o ਗੁਰਤੇਜ ਸਿੰਘ
ਪਿੰਡ ਤੇ ਡਾਕਖਾਨਾ: ਖਿਆਲਾ ਕਲਾਂ
ਤਹਿਸੀਲ/ਜ਼ਿਲ੍ਹਾ: ਮਾਨਸਾ ( ਪੰਜਾਬ )
ਪਿੰਨ ਕੋਡ : 151508
ਮੋਬ. :+918437546741
ਈ-ਮੇਲ : harman7281@gmail.com

ਪਹਿਲੀ ਛਾਪ : ਜੁਲਾਈ, 2015

ISBN : 978-93-85670-18-3

ਮੁੱਲ: 170/-




ਪ੍ਰਕਾਸ਼ਕ :
**ਕਲਰਜ਼ ਆਫ਼ ਪੰਜਾਬ**
**ਹਾਰਪ ਫ਼ਾਰਮਰ**
ਮੋਬਾ. : +919878859969
ਈ-ਮੇਲ : harpreets.parmar@gmail.com

ਚਿੱਤਰ : ਸ਼ਾਨੀ ਔਰਕਿਯਾ, ਹਰਸਿਮਰਨ ਸੈਨ

*ਛਾਪਕ :*
**ਪ੍ਰਿੰਟਵੈੱਲ,**
146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ।
ਫ਼ੋਨ : 0183-2583382

ਧਰਤੀ ਦੀ ਤੋਰ

ਦੇਹਾਂ ਦੀ ਫੁਰਤੀ

ਭਾਸ਼ਾ ਦੀ ਤਾਜ਼ਗੀ

ਗੂੰਜਦੇ ਵਣਾਂ ਅਤੇ ਰੋੜੀਆਂ

ਦੇ ਨਾਮ

# ਤਤਕਰਾ

# ਸੋਭਾ ਸਗਣ

ਹਲਕੀ ਧੁੱਪ ਦੇ ਲਗਣ ਦੀ, ਸ਼ਾਂਤ ਹਵਾ ਦੇ ਵਗਣ ਦੀ
ਤਾਰਾ ਗਣ ਦੇ ਜਗਣ ਦੀ, ਸੋਭਾ ਤੇਰੇ ਸਗਣ ਦੀ।

ਆਪ-ਹੁਦਰੀਆਂ ਝੜੀਆਂ ਵਾਲ਼ੇ ਖਿੱਤੇ ਵਿੱਚ ਸੰਘਣੀਆਂ ਛਾਂਵਾਂ ਦੇ ਜੰਗਲ ਦਾ ਇੱਕ ਟੋਟਾ, ਜਿੱਥੇ ਤੋਤਿਆਂ ਦੀਆਂ ਭਿੱਜੀਆਂ ਆਵਾਜ਼ਾਂ ਦਾ ਰਾਜ ਹੈ ਤੇ ਉੱਡਣੀਆਂ ਛਿਪਕਲੀਆਂ ਮੇਲਣਾਂ ਬਣ-ਬਣ ਕੇ ਨਿੱਕਲਦੀਆਂ ਹਨ; ਮੇਰੀ ਗੱਲ ਓਥੋਂ ਸ਼ੁਰੂ ਹੁੰਦੀ ਹੈ।

ਗੂੜ੍ਹੀ-ਹਰੀ ਸਲਤਨਤ ਦੇ ਅਣ-ਘੜ ਬਿਸਥਾਰੇ। ਅਤੋਲਵੀਂ ਮਿੱਟੀ ਦਾ ਗੜਗੱਜ ਹੁਸਨ ਤੇ ਪ੍ਰਾਚੀਨ ਰੁੱਖਾਂ ਨਾਲ ਘਿਰੀਆਂ ਸੁਲਤਾਨ ਝੀਲਾਂ।

ਮੇਰਾ ਮੰਨਣਾ ਹੈ ਕਿ ਮੂਲ ਰੂਪ ਵਿੱਚ ਸਾਡਾ ਸਭ ਦਾ ਹੀ ਸੰਬੰਧ ਕਿਸੇ ਏਸ ਤਰ੍ਹਾਂ ਦੀ ਧਰਤ ਦੀ ਪ੍ਰਦੱਖਣਾ ਨਾਲ ਹੈ, ਜੋ ਅਕਲ ਕਲਾ ਭਰਪੂਰਿ ਹੈ। ਨਿਰ-ਲੱਜ ਹੈ। ਖਰੀ ਅਤੇ ਟਕਸਾਲੀ ਹੈ। ਭਾਂਵੇਂ ਅਸੀਂ ਕਿੱਥੋਂ ਕਿੱਥੇ ਪੁੱਜ ਗਏ ਹਾਂ ਪਰ ਸਾਡੇ ਪੋਟੇ ਅੱਜ ਵੀ ਜਾਂਗਲੀ-ਜਲੌਅ ਨੂੰ ਤਾਂਘਦੇ ਨੇ।

ਵਣਾਂ ਦੇ ਸਿੱਲ੍ਹੇ ਤੇ ਘੋਰ ਹਨੇਰੇ ਵਿੱਚ ਸਾਡੀਆਂ ਪੈੜਾਂ ਅੱਜ ਵੀ ਜਗਦੀਆਂ ਨੇ। ਯੁੱਗਾਂ ਪੁਰਾਣੇ ਦਰੱਖ਼ਤਾਂ ਦੀਆਂ ਛਾਂਵਾਂ ਅੱਜ ਵੀ ਸਾਡਾ ਪਿੱਛਾ ਕਰਦੀਆਂ ਨੇ।

ਓਹ ਥਾਂ, ਜਿੱਥੇ ਆਦਿ-ਨੈਣ ਲਿਸ਼ਕੇ। ਕੋਸੀਆਂ ਛਾਤੀਆਂ 'ਚ ਪਹਿਲਾ-ਪਹਿਲਾ ਦੁੱਧ ਉੱਤਰਿਆ। ਪ੍ਰਥਮ-ਛੜੱਪੇ ਵੱਜੇ। ਦੇਹਾਂ 'ਚ ਲਚਕ ਫਿਰੀ। ਵੇਲਾਂ ਵਰਗੀਆਂ ਕੰਗਰੋੜਾਂ 'ਤੇ ਮਨੁੱਖਤਾ ਦਾ ਪਹਿਲਾ ਫੁੱਲ ਖਿੜਿਆ। ਕਿਸੇ ਡਲ਼ੀਦਾਰ ਭਾਸ਼ਾ ਨੇ ਆਕਾਰ ਲਿਆ। ਅੜਬ-ਝਾੜਾਂ ਨੂੰ ਚੀਰਦੇ ਪਹਿਲੇ-ਪਹਿਲੇ ਰਾਹ ਅਤੇ ਮੋੜ ਬਣੇ, ਜਿਨ੍ਹਾਂ ਤੋਂ ਅਸੀਂ ਸਾਰੇ ਮੁੜਦੇ

ਰਹੇ ਤੇ ਅੱਗੇ ਵਧਦੇ ਗਏ।

ਕੁਦਰਤ ਵਿਚ ਪਸਾਰੇ ਦਾ ਸਿਧਾਂਤ ਬੜਾ ਤੀਬਰ ਹੈ। ਸਹਿਜ ਰੂਪ ਵਿੱਚ ਫੈਲਾਅ ਹੋ ਰਿਹਾ ਹੈ। ਜੇ ਅਸੀਂ ਗੱਲ ਕਰੀਏ ਸਾਡੀ ਆਪਣਿਆਂ ਪੈਰਾਂ 'ਤੇ ਖੜ੍ਹੇ ਹੋ ਸਕਣ ਦੀ, ਸਾਡੀ ਸਿੱਧੀ ਪਿੱਠ ਦੀ, ਸਾਡੀ ਤੁਰ ਸਕਣ ਦੀ ਕਾਬਲੀਅਤ ਦੀ, ਸਾਡੀ ਸੋਹਣੀ ਤੋਰ ਦੀ; ਤਾਂ ਇਸ ਦੇ ਪਿੱਛੇ ਓਹਨਾਂ ਬਾਨਰਾਂ/ਬਾਨਰ-ਮਾਨਵਾਂ ਦੀਆਂ ਪਿੰਜਣੀਆਂ, ਫੁਰਤੀਲੀਆਂ ਛਾਲ਼ਾਂ, ਪੌਣ-ਪਾਣੀਆਂ, ਧੁੱਪਾਂ-ਛਾਂਵਾਂ ਤੇ ਰੁੱਖਾਂ ਦੇ ਓਹਨਾਂ ਟਾਹਣਾਂ ਦੀ ਉਮਰਾਂ-ਲੰਮੀ ਸਾਧਨਾ ਹੈ, ਜਿਨ੍ਹਾਂ ਤੋਂ ਸਾਡੇ ਪੂਰਵਜ ਉੱਤਰ ਕੇ ਖੁੱਲ੍ਹੀ ਜ਼ਮੀਨ 'ਤੇ ਵਿਚਰਣ ਲੱਗੇ। ਹੌਲ਼ੀ-ਹੌਲ਼ੀ ਸੋਚ, ਸਮਝ ਤੇ ਭਾਸ਼ਾ ਵਿੱਚ ਅੱਖਰਾ-ਵਿਕਾਸ ਹੋਣ ਲੱਗਾ।

ਕਾਸ਼ਨੀ ਬਰੂਹਾਂ 'ਤੇ ਗੁਲਾਬੀ ਪਾਣੀ ਵਗ ਪਏ<br>
ਸੁਰਮਈ ਹੱਦ ਉੱਤੇ ਲਾਲ ਦੀਵੇ ਜਗ ਪਏ<br>
ਮੂੰਗੀਆ ਬਨੇਰਿਆਂ 'ਤੇ ਮੋਰ ਨੀਲੇ ਬਹਿ ਗਏ<br>
ਗੁਲਾਨਾਰੀ ਕੰਧ 'ਤੇ ਬਦਾਮੀ ਫੁੱਲ ਪੈ ਗਏ।

ਫਲ਼ਾਂ ਨੂੰ ਟੁੱਕਦੇ ਜਾਂ ਜ਼ਮੀਨ ਤੋਂ ਦਾਣੇ ਚੁਗਦੇ ਕਿਸੇ ਪੰਛੀ ਅੰਦਰ ਕੋਈ ਬੀਜ ਲੰਘ ਗਿਆ। ਪੰਛੀ ਨੇ ਉਡਾਨ ਭਰੀ ਤੇ ਬੀਜ ਓਹਦੇ ਪੇਟ ਦੀਆਂ ਆਂਦਰਾਂ 'ਚ ਸਫ਼ਰ ਤੈਅ ਕਰਨ ਲੱਗਾ। ਮੀਲਾਂ-ਬੱਧੀ ਉੱਡਦਾ ਹੋਇਆ ਪੰਛੀ ਹੁਣ ਕਿਸੇ ਹੋਰ ਧਰਤ-ਟੁਕੜੇ ਉੱਤੋਂ ਦੀ ਲੰਘ ਰਿਹਾ ਸੀ। ਉਸਨੇ ਉੱਪਰੋਂ ਬਿੱਠ ਕਰੀ ਤੇ ਉਸ ਦੇ ਮਲ ਵਿਚ ਸ਼ਾਮਲ ਹੋ ਕੇ ਬੀਜ ਹੁਣ ਨਵੀਆਂ ਧੁੱਪਾਂ ਵਾਲ਼ੀ ਧਰਤੀ 'ਤੇ ਆਣ ਡਿੱਗਾ। ਮਿੱਟੀ ਨੇ ਵੀ ਓਸਨੂੰ ਆਧਾਰ ਬਖ਼ਸ਼ਿਆ ਤੇ ਬੀਜ ਫੁੱਟ ਆਇਆ।

ਹੁਣ ਬੂਟਾ ਜਵਾਨ ਹੈ ਤੇ ਛਾਂਵਾਂ ਵੰਡਦਾ ਹੈ। ਕਿਹੜੇ ਬੀਜ ਨੂੰ ਕਿਹੜੇ ਪੰਛੀ ਨੇ ਕਦੋਂ ਨਿਗਲਨਾ ਸੀ ਤੇ ਕਿਸ ਹਾਲਾਤ ਵਿੱਚ ਕਿਹੜੇ ਥਾਂ 'ਤੇ ਜਾ ਕੇ ਓਹਦਾ ਪਾਲਣ-ਪੋਸਣ ਹੋਣਾ ਸੀ; ਇਹ ਪਰਮ-ਹੁਕਮ ਹੀ ਤਾਂ ਸੀ। ਜੇ ਕਿਸੇ ਬੀਜ ਨੇ ਉੱਗਣਾ ਹੀ ਹੋਵੇ ਤਾਂ ਓਹ ਪੰਛੀਆਂ ਦਿਆਂ ਪੰਜਿਆਂ ਨਾਲ

ਚਿਪਕ ਕੇ ਸਾਗਰਾਂ ਦੀ ਸੈਰ ਵੀ ਕਰ ਆਉਂਦਾ ਤੇ ਪਾਰਲੇ ਟਾਪੂਆਂ 'ਤੇ ਫੁੱਟ ਵੀ ਆਉਂਦਾ।

ਮਧੂ-ਮੱਖੀਆਂ ਫੁੱਲਾਂ ਤੋਂ ਲੈਣ ਤਾਂ ਰਸ ਆਉਂਦੀਆਂ ਨੇ ਪਰ ਉਹਨਾਂ ਨੂੰ ਕੀ ਪਤਾ ਕਿ ਕੁਦਰਤ ਉਹਨਾਂ ਦੇ ਮਾਧਿਅਮ ਰਾਹੀਂ ਪਰਾਗਣ ਦਾ ਵੱਡਾ ਕਾਰਜ ਵੀ ਕਰਵਾ ਰਹੀ ਹੈ। ਜਿਹੜੇ ਕਣ ਨੇ ਜਿੱਥੇ ਜਾਣਾ ਹੁੰਦਾ, ਉੱਥੇ ਚਲਾ ਹੀ ਜਾਂਦਾ।

ਕੁਦਰਤ। ਅਤਿ-ਮਹੀਨ। ਅਤਿ-ਵਿਸ਼ਾਲ।

ਇੱਕ ਗੁਰੂ ਤੁਹਾਨੂੰ ਚੇਤਨਾ ਦੇ ਇੱਕ ਪੜਾਅ ਤੋਂ ਦੂਜੇ ਪੜਾਅ 'ਤੇ ਲੈ ਕੇ ਜਾਂਦਾ। ਇੱਕ ਨਰੋਈ ਨਵੀਨਤਾ ਲੈ ਕੇ ਆਉਂਦਾ। ਹਵਾ ਵੀ ਤਾਂ ਬੀਜਾਂ ਨੂੰ ਇੱਕ ਤੋਂ ਦੂਜੀ ਥਾਂ 'ਤੇ ਲੈ ਜਾਂਦੀ ਹੈ, ਜਿੱਥੇ ਓਹਨਾਂ ਨੇ ਬੀਜ ਤੋਂ ਫੁੱਲਾਂ-ਪੱਤਿਆਂ 'ਚ ਢਲ਼ਨਾ ਹੁੰਦਾ। ਸ਼ਾਇਦ ਤਾਂ ਹੀ ਪਵਨ ਗੁਰੂ ਹੈ।

ਗੱਲ ਇਕੱਲਿਆਂ ਬੀਜਾਂ ਜਾਂ ਫੁੱਲ-ਬੂਟਿਆਂ ਤੱਕ ਹੀ ਸੀਮਤ ਨਹੀਂ। ਹਰ ਪਲ ਕਿਵੇਂ ਨਾ ਕਿਵੇਂ ਕੋਈ ਕਾਸ਼ਨੀ-ਫੈਲਾਅ ਹੋ ਰਿਹਾ ਹੈ। ਕੁਦਰਤ ਪਸਰਦੀ ਹੈ। ਇਸੇ ਕਰ ਕੇ ਹੀ ਤਾਂ ਓਹ ਕੁਦਰਤ ਹੈ।

ਓਹ ਨਿਰਾਸ਼ ਨਹੀਂ ਹੁੰਦੀ ਸਗੋਂ ਚੜ੍ਹਦੀ ਕਲਾ ਦੇ ਜੈਕਾਰੇ ਲਾਉਂਦੀ ਹੈ; ਤਾਂ ਹੀ ਤਾਂ ਧੁੱਪ ਕਦੇ ਓਹਨਾਂ ਦਾਣਿਆਂ ਬਾਰੇ ਨਹੀ ਸੋਚਦੀ ਜਿਹੜੇ ਕਿਰ ਗਏ, ਨਾ ਹੀ ਓਹਨਾਂ ਖੇਤਾਂ ਬਾਰੇ ਸੋਚਦੀ ਹੈ ਜਿਨ੍ਹਾਂ ਨੇ ਅਜੇ ਉੱਗਣਾ ਹੈ। ਫੁੱਲ ਨੂੰ ਖਿੜਨ ਲਈ ਕਦੇ ਜ਼ੋਰ ਲਾਉਂਦੇ ਵੇਖਿਆ ਹੈ ?

ਕੁਦਰਤ ਸਹਿਜ ਰੂਪ 'ਚ ਅੱਗੇ ਵਧਦੀ ਹੈ। ਨਿੱਖਰਦੀ ਹੈ।

ਇਸ ਕਿਤਾਬ ਦੇ ਜ਼ਰੀਏ ਵੀ ਜੋ ਗੱਲਾਂ ਮੈਂ ਕਰਾਂਗਾ, ਜੋ ਵਿਚਾਰ ਤੁਸੀਂ ਪੜ੍ਹੋਂਗੇ, ਉਹਨਾਂ ਦਾ ਰੂਪ ਵੀ ਮੈਂ ਸਥਿਰ ਨਹੀਂ ਮੰਨਦਾ। ਇੱਥੇ ਵੀ ਵਿਕਾਸ ਹੈ। ਪਸਾਰਾ ਹੈ। ਕਹਿੰਦੇ ਨੇ ਜਦੋਂ ਮਨੁੱਖ ਨੇ ਪੱਥਰਾਂ 'ਤੇ ਲਿਖਣਾ ਸ਼ੁਰੂ ਕੀਤਾ ਤਾਂ ਅੱਖਰ ਖੜ੍ਹਵੇਂ ਤੇ ਸਖ਼ਤ ਜਿਹੇ ਹੁੰਦੇ ਸੀ। ਫੇਰ ਮੋਮ 'ਤੇ ਲਿਖਿਆ ਤਾਂ ਅੱਖਰ ਥੋੜ੍ਹੇ ਝੁਕ ਗਏ। ਕਾਗਜ਼ 'ਤੇ ਲਿਖਣ ਵੇਲ਼ੇ ਅੱਖਰਾਂ 'ਚ ਗੋਲ਼ਾਈ ਆ

ਗਈ। ਇਹਨਾਂ ਵਿਚਾਰਾਂ ਦੇ ਆਕਾਰ 'ਚ ਵੀ ਇਸੇ ਤਰ੍ਹਾਂ ਮੱਠੀ-ਮੱਠੀ ਤਬਦੀਲੀ ਆਉਂਦੀ ਰਹਿਣੀ ਹੈ। ਇਹਨਾਂ ਨੇ ਕਦੇ ਬੇਕਾਰ ਤਾਂ ਨਹੀਂ ਹੋਣਾ ਪਰ ਇਹ ਨਵੀਂਆਂ ਗੱਲਾਂ ਦਾ ਸੋਹਣਾ ਆਧਾਰ ਜ਼ਰੂਰ ਬਣਨਗੇ।

ਕਿਸ ਨੂੰ ਪਤਾ ਸੀ ਕਿ ਨੀਲ ਨਦੀ ਦੇ ਕੰਢੇ ਦਲਦਲ 'ਚ ਉੱਗਣ ਵਾਲ਼ਾ ਆਵਾਰਾ ਜਿਹਾ ਅਤੇ ਕਿਸੇ ਗੰਦੇ ਜਿਹੇ ਜਾਨਵਰ ਦੀ ਪੂਛ ਵਰਗਾ ਪੌਦਾ ਪਪਾਇਰਸ (Papyrus), ਅੱਜ ਦੇ ਪੇਪਰ (Paper) ਦੀ ਨੀਂਹ ਬਣੇਗਾ ? ਕੌਣ ਜਾਣਦਾ ਸੀ ਬਲ਼ਦ ਦੇ ਸਿੰਗਾਂ ਦਾ ਆਕਾਰ ਸਾਡੇ ਅੱਜ ਦੇ ਅੱਖਰ ਏ (A) ਦੀ ਬਣਤਰ 'ਚ ਬਦਲ ਜਾਵੇਗਾ ਤੇ ਸੱਪ ਦੇ ਵਿੰਗ-ਵਲ਼ੇਵੇਂ ਸਾਡਾ ਐੱਮ (M) ਬਣ ਜਾਣਗੇ? ਰੁੱਖਾਂ ਦੇ ਤਣਿਆਂ, ਪਸ਼ੂਆਂ ਦੀਆਂ ਚਮੜੀਆਂ, ਮੋਮ ਅਤੇ ਪੱਥਰਾਂ ਦੀਆਂ ਕਿਤਾਬਾਂ ਤੋਂ ਅਸੀਂ ਕਿੰਡਲ ਤੱਕ ਪੁੱਜ ਗਏ ਹਾਂ। ਅੱਗੇ ਹੋਰ ਬੜਾ ਕੁਝ ਹੈ। ਕੁਰਾਨ ਪਹਿਲੀ ਵਾਰ ਭੇਡ ਦੀਆਂ ਮੋਢੇ ਦੀ ਹੱਡੀਆਂ ਤੋਂ ਬਣਾਈ ਇੱਕ ਤਖ਼ਤੀ 'ਤੇ ਲਿਖੀ ਗਈ ਸੀ।

ਇਹ ਸਭ ਵਰਤਾਰੇ ਧੁੱਪ ਦੇ ਕਿਸੇ ਪੇਤਲੇ ਤੇ ਮਹੀਨ ਜਿਹੇ ਪਰਦੇ ਵਿੱਚ ਆਪ-ਮੁਹਾਰੇ ਘਟਦੇ ਰਹਿੰਦੇ ਨੇ। ਕਿਸ-ਕਿਸ ਚੀਜ਼ ਨੂੰ ਦੇਖੋਂਗੇ? ਮੈਂ ਤਾਂ ਚਲੋ ਮਾਨਵ-ਨਿਰਮਿਤ ਅੱਖਰਾਂ ਦੀ ਗੱਲ ਕੀਤੀ ਹੈ, ਪਹਾੜ ਵੀ ਆਪਣੀ ਜਗ੍ਹਾ 'ਤੇ ਖੜ੍ਹੇ-ਖੜ੍ਹੇ ਵਧਦੇ ਰਹਿੰਦੇ ਨੇ।

ਚੋਖਾ ਸੁਹਜ, ਖਰੀ ਹਰਿਆਵਲ
ਵਾਹ ! ਵਾਹ ! ਪੱਤ ਸੁਪੱਤੇ ਫਲ਼ੀਆਂ
ਉੱਚੇ ਰੁੱਖੜੇ ਮਿਲ਼ਨ ਅਕਾਸ਼ਾਂ
ਧਰਤ ਨੱਗਰ ਦੀਆਂ ਲੰਘ ਕੇ ਗਲ਼ੀਆਂ।

ਅਣਜਾਣ ਹਰਿਆਲੇ ਮੋੜਾਂ-ਘੋੜਾਂ 'ਤੇ ਪਏ ਨਿੱਕੇ-ਨਿੱਕੇ ਕੰਕਰਾਂ ਨੂੰ ਪਿਆਰ ਕਰਨਾ, ਹਰ ਕਿਸੇ ਦੇ ਹਿੱਸੇ ਨਹੀਂ ਆਇਆ। ਕੱਕਿਆਂ ਰੇਤਿਆਂ 'ਤੇ ਘੁੱਗੀਆਂ-ਕਬੂਤਰਾਂ ਦੀਆਂ ਆਲੀਸ਼ਾਨ-ਪੈੜਾਂ ਦੀ ਸੁਹਿਰਦ-ਲਿੱਪੀ ਦਾ ਗੀਤ ਵੀ ਹਰ ਕੋਈ ਨਹੀਂ ਪੜ੍ਹਦਾ। ਅਣ-ਗਾਹੇ ਬੇਲਿਆਂ ਦੀ ਠੇਠ-ਰੌਣਕ ਤੇ ਮਿੱਸੀ-ਧੁੱਪ ਵੀ ਹਰ ਕਿਸੇ ਦੀਆਂ ਅੱਖਾਂ 'ਚ ਨਹੀਂ ਉੱਤਰਦੀ। ਟਿੱਬਿਆਂ

ਦੀ ਸੁਹਬਤ ਵੀ ਕੋਈ ਟਾਂਵਾਂ ਹੀ ਕਰਦਾ ਹੈ ਜੋ ਓਥੇ ਬੈਠਾ ਹਵਾ ਦੀਆਂ ਕੁੜਤੀਆਂ ਸਿਓਂਦਾ ਹੈ।

ਇਹ ਰਾਹ, ਇਹ ਰੇਤੇ, ਹਵਾਵਾਂ, ਇਹ ਰੋੜ ਤੁਹਾਨੂੰ ਸਿਆਣਦੇ ਨੇ ਤੇ ਕਿਸੇ ਸਰਵਰੀ-ਆਦੇਸ਼ ਅਧੀਨ ਗਾਹੇ-ਬਗਾਹੇ ਬੜੀ ਅਦਾ ਨਾਲ ਟੱਕਰਦੇ ਰਹਿੰਦੇ ਨੇ। ਤੁਹਾਡੇ ਅੰਦਰਲੀ ਖ਼ਾਲਸ ਕੁਦਰਤ ਜਗਾਉਣ ਦਾ ਸਬੱਬ ਬਣਦੇ ਨੇ।

ਤੁਹਾਡਾ ਪਿਛੋਕੜ ਤੁਹਾਨੂੰ ਆਵਾਜ਼ਾਂ ਮਾਰਦਾ ਹੈ।

ਉੱਡਦੀਆਂ ਧੂੜਾਂ ਦਾ ਤੁਹਾਡੇ ਸਿਰ 'ਤੇ ਮਾਂ-ਪਿਓ ਜਿੱਡਾ ਹੱਥ ਹੁੰਦਾ ਹੈ।

ਧਰਤੀ ਦੇ ਵਿਲੱਖਣ ਰੂਪ, ਸੁਹਾਵੇ ਦ੍ਰਿਸ਼, ਵੱਡਭਾਗੇ ਟੋਟੇ ਕਿੰਨੇ ਸਮੇਂ ਤੋਂ ਮੇਰੀ ਟੇਕ ਚੁਰਾਉਂਦੇ ਆ ਰਹੇ ਨੇ। ਮੇਰੀ ਬੇਚੈਨ ਤਬੀਅਤ ਦੀ ਕੋਈ ਪਰਤ ਦੁਨੀਆ ਦੇ ਸਾਰੇ ਤਲਾਬਾਂ 'ਤੇ ਵਿਛਦੀ ਜਾ ਰਹੀ ਹੈ। ਜਦ ਇਹ ਪਰਤ ਅੱਖਰਾਂ 'ਚ ਵਟਦੀ ਹੈ, ਸ਼ਬਦਾਂ 'ਚ ਵਟਦੀ ਹੈ; ਤਾਂ ਜੋ ਬਣਤਰ ਬਣਦੀ ਹੈ ਓਹ 'ਰਾਣੀ-ਤੱਤ' ਹੀ ਹੈ। ਮੈਂ ਕਾਗਜ਼ਾਂ 'ਤੇ ਅਣਜਾਣੇ ਖਾਕੇ ਵਾਹੁੰਦਾ ਰਹਿੰਦਾ ਹਾਂ। ਪਤਾ ਨਹੀਂ ਕਦੋਂ ਉਹਨਾਂ ਵਿਚ ਕੁਦਰਤ ਦਾ ਇਹ ਰਾਣੀ ਤੱਤ ਪਸਰ ਜਾਂਦਾ ਹੈ।

ਮੈਂ ਆਪਣੀ ਕਲਾ ਦੀ ਸਰਪ੍ਰਸਤੀ ਹੇਠ ਸਰਬੋਤਮ ਵਕਤ ਬਤੀਤ ਕਰਦਾ ਹਾਂ। ਖ਼ੁਦ ਆਪਣੀ ਕਲਾ ਦੀ ਇੱਕ ਕਲਾ-ਕ੍ਰਿਤ ਬਣ ਕੇ। ਪਹਾੜੀ ਦਰਖ਼ੱਤਾਂ ਓਹਲੇ ਭਿੱਜੀ ਹੋਈ ਹਵਾ ਨੂੰ ਲਿਬਾਸ ਬਦਲਦਿਆਂ ਦੇਖ ਕੇ ਤਾਰੇ ਇੱਕ ਗੀਤ ਗਾਉਂਦੇ ਨੇ।

ਮੈਂ ਉਸੇ ਗੀਤ ਦੀ ਤਰਜ਼ ਸੁਣਨ ਖ਼ਾਤਰ ਵਾਦੀਆਂ ਵਿੱਚ ਭਟਕਣਾ ਚਾਹੁੰਦਾ ਹਾਂ।

ਹੁਣ, ਮੇਰਾ ਜੀ ਕਰਦਾ ਮੈਂ ਨਮਨ ਕਰਾਂ ਪੰਜਾਬੀ ਭਾਸ਼ਾ ਦੇ ਉਹਨਾਂ ਧਰਤੀ-ਰੰਗੇ ਅੱਖਰਾਂ ਤੇ ਸਾਵਿਆਂ ਸ਼ਬਦਾਂ ਨੂੰ, ਜੋ ਸਾਨੂੰ ਵਿਰਾਸਤ 'ਚ ਮਿਲੇ। ਜਿਨ੍ਹਾਂ ਨੂੰ ਪੜ੍ਹਦੇ, ਲਿਖਦੇ ਅਤੇ ਗਾਉਂਦੇ ਅਸੀਂ ਜਵਾਨ ਹੋਏ। ਮੈਂ ਸਿਰ

ਝੁਕਾਉਂਦਾ ਹਾਂ ਪੰਜਾਬ ਦੇ ਉਸ ਸਾਹਿਤ ਨੂੰ ਜੋ ਹਰਿਆਂ ਬਿਰਖਾਂ ਛਾਂਵੇਂ ਪਲਿਆ ਤੇ ਨੀਲਿਆਂ ਪਾਣੀਆਂ 'ਤੇ ਤਰਦਾ ਰਿਹਾ। ਇਹਨਾਂ ਨੀਲੇ ਪਾਣੀਆਂ ਨੂੰ ਜਿਵੇਂ ਬਾਬੇ ਫ਼ਰੀਦ ਨੇ ਨਿਤਾਰਿਆ ਸੀ। ਬਾਬੇ ਕਬੀਰ ਨੇ ਪੁਣਿਆ ਸੀ। ਇੰਞ ਨਹੀਂ ਲਗਦਾ ਜਿਵੇਂ ਬਾਬਾ ਨਾਨਕ ਰੇਤੇ-ਮਿੱਟੀ ਨਾਲ਼ ਭਰੀਆਂ ਆਪਣੀਆਂ ਪਿੰਜਣੀਆਂ ਤੇ ਪੈਰਾਂ ਨੂੰ ਕਿਸੇ ਝਰਨੇ 'ਤੇ ਬੈਠਾ ਧੋ ਰਿਹਾ ਹੋਵੇ ਅਤੇ ਉੱਧਰ ਪੰਜਾਬੀ ਸਾਹਿਤ ਵਿੱਚ ਨਵੀਨਤਾ, ਸਹਿਜਤਾ ਤੇ ਸੁਹਜਤਾ ਪੱਬਾਂ ਭਾਰ ਹੋ ਰਹੀ ਹੋਵੇ?

ਅਸੀਂ ਤਾਂ ਖੁੱਲ੍ਹੀਆਂ ਨਿਆਮਤਾਂ ਦੀ ਬਲੌਰੀ ਧਰਤ ਦੇਸ ਪੰਜਾਬ ਦੇ ਵਸਨੀਕ ਹਾਂ, ਜਿੱਥੇ ਕਿਰਸਾਨਾਂ ਨੇ ਰੱਕੜ ਸਜਾ ਦਿੱਤੇ। ਖਾਈਆਂ-ਖੱਪੇ ਪੂਰ ਦਿੱਤੇ। ਬਾਗਾਂ, ਫੁਲਕਾਰੀਆਂ, ਚਰਖਿਆਂ ਦੀ ਧਰਤੀ। ਆਰਿਆਂ, ਤਵੀਆਂ, ਚਰਖੀਆਂ ਦੀ ਧਰਤੀ। ਕਲਾ, ਮਿਹਨਤ, ਦਲੇਰੀ, ਕੁਰਬਾਨੀ ਹਰ ਪੱਖੋਂ ਅਮੀਰ।

ਪੰਜਾਬ : ਪੂਰੇ ਹਿੰਦੁਸਤਾਨ ਦਾ ਰਾਖਾ। ਵਿਸ਼ਵ ਸਾਹਿਤ ਦਾ ਮੰਗਲਾਚਰਨ ਵੇਦਾਂ ਦੇ ਰੂਪ ਵਿੱਚ ਇੱਥੋਂ ਦੇ ਦਰਿਆਵਾਂ ਦੇ ਕੰਢਿਆਂ 'ਤੇ ਸਮਾਧੀ ਲਾਈ ਬੈਠੇ ਮਹਾਨ ਰਿਸ਼ੀਆਂ ਦੇ ਦੈਵੀ ਕੰਠ 'ਚੋਂ ਗੂੰਜਿਆ ਸੀ। ਆਰੀਆ ਸੱਭਿਅਤਾ ਦੇ ਜਨਮ ਤੋਂ ਵੀ ਪਹਿਲਾਂ, ਪੰਜਾਬ ਦੀ ਸੱਭਿਅਤਾ ਉੱਚਤਾ ਦੇ ਸਿਖ਼ਰ 'ਤੇ ਸੀ। ਹੜੱਪਾ ਦੀਆਂ ਖੁਦਾਈਆਂ ਬੋਲਦੀਆਂ ਨੇ। ਉਹ ਧਰਤੀ ਜਿੱਥੇ ਕਿੱਸਾ ਜਗਤ ਦਾ ਸ਼ਹਿਨਸ਼ਾਹ ਅਤੇ ਢਾਬਾਂ ਦੇ ਪਾਣੀਆਂ ਦਾ ਸੇਵਕ ਵਾਰਿਸ ਸ਼ਾਹ, ਹੀਰ ਦੀਆਂ ਪੈੜਾਂ ਲੱਭਦਾ ਰਿਹਾ ਤੇ ਸੁਖ਼ਨ ਦੇ ਨਵਾਬੀ ਫੁੱਲ ਚੁਗਦਾ ਰਿਹਾ। ਵਧੇ ਫੁੱਲੇ ਪੰਜਾਬ !

ਦੇਸ ਪੰਜਾਬ ਦੇ ਹਿੱਸੇ ਆਈਆਂ, ਟੋਭੇ, ਢਾਬ, ਛੱਪੜ, ਦਰਿਆਈਆਂ
ਟਿੱਬੇ, ਜੰਡ, ਕਿੱਕਰ, ਹਰਿਆਈਆਂ, ਖੁੱਲ੍ਹੀਆਂ ਧੁੱਪਾਂ ਤੇ ਪੁਰਵਾਈਆਂ
ਖਿਚੜੀ, ਕੱਚੇ ਦੁੱਧ, ਮਲਾਈਆਂ, ਗੁੱਲੀਆਂ-ਡੰਡੇ, ਪੂਣ-ਸਲਾਈਆਂ
ਗੜਵੇ, ਛੰਨੇ, ਕੌਲ, ਕੜਾਹੀਆਂ, ਸਾਹਾ, ਕੰਗਣਾ, ਗਾਨਾ, ਮਾਈਆਂ।

ਬੇਸ਼ੱਕ, ਇਸ ਕਿਤਾਬ ਨੂੰ ਮੈਂ ਕੋਈ ਵੱਡੀ ਮੱਲ ਜਾਂ ਪ੍ਰਾਪਤੀ ਨਹੀਂ

ਸਮਝਦਾ ਪਰ ਇਸ ਦੇ ਜ਼ਰੀਏ ਮੈਂ ਕੁਝ ਭੁੱਲੇ-ਵਿੱਸਰੇ ਤੇ ਅਖੌਤੀ ਆਧੁਨਿਕਤਾ ਦੀ ਗ਼ਰਦ 'ਚ ਲਟਕਦੇ ਰੰਗਾਂ ਨੂੰ ਚੁਗਿਆ ਹੈ। ਇਸ ਕਿਤਾਬ ਦਾ ਹਰ ਇੱਕ ਵਰਕਾ ਉਸ ਧੁੱਪ ਨੂੰ ਵੀ ਸਮਰਪਿਤ ਹੈ ਜਿਹੜੀ ਸਾਡੇ ਵਿਹੜਿਆਂ 'ਚੋਂ ਉੱਡ ਗਈ। ਮੈਨੂੰ ਜਿੱਥੇ ਵੀ ਉਸ ਧੁੱਪ ਦੀ ਝਾਲਰ ਦਿਖਾਈ ਦਿੱਤੀ, ਮੈਂ ਉਸ ਨੂੰ ਛੂਹਣ ਲਈ ਦੌੜਿਆ।

ਮੈਂ ਇਉਂ ਵੀ ਕਹਿ ਸਕਦਾਂ ਕਿ ਇਸ ਕਿਤਾਬ ਰਾਹੀਂ ਮੈਂ ਕੋਈ ਪਗਡੰਡੀ ਜਿਹੀ ਲੱਭੀ ਹੈ, ਜਿਹੜੀ ਮੈਨੂੰ ਓਸ ਆਜ਼ਾਦ ਕਿਤਾਬ ਵੱਲ ਲੈ ਜਾਣਾ ਚਾਹ ਰਹੀ ਹੈ, ਜਿਸ ਨੂੰ ਲਿਖਣ ਲਈ ਮੇਰੇ ਮਨ ਵਿੱਚ ਕੋਈ ਪੰਛੀ ਲਗਾਤਾਰ ਛਟਪਟਾ ਰਿਹਾ ਹੈ। ਤੀਲੇ 'ਕੱਠੇ ਕਰ ਰਿਹਾ ਹੈ। ਮੈਨੂੰ ਜ਼ਰੂਰ ਹੀ ਇਸ ਗੱਲ ਦਾ ਪਤਾ ਹੋਣਾ ਚਾਹੀਦਾ ਹੈ ਕਿ ਪਾਣੀ 'ਤੇ ਤੁਰਨਾ ਸਿੱਖਣ ਤੋਂ ਪਹਿਲਾਂ ਪਾਣੀ ਵਿੱਚ ਤਰਨਾ ਤਾਂ ਆਉਂਦਾ ਹੋਵੇ।

ਮੈਂ ਅਜੇ ਪੱਤਣਾਂ 'ਤੇ ਬੈਠਣ ਦਾ ਗੁਰ ਸਿੱਖ ਰਿਹਾਂ।

ਮੈਂ ਦਾਅਵਾ ਕਰਦਾ ਹਾਂ ਕਿ ਪੰਜਾਬੀ ਵਿੱਚ ਬਹੁਤ ਕੁਝ ਲਿਖਿਆ ਜਾਣਾ ਹੈ ਜੋ ਧਰਤੀ ਦੀ ਹਰ ਨ੍ਹੇਰੀ ਖੁੱਡ ਤੱਕ ਅੱਪੜੇਗਾ। ਮੈਂ ਖੁਸ਼ ਵੀ ਹਾਂ ਕਿ ਲਿਖਣ ਨੂੰ ਬੜਾ ਕੁਝ ਹੈ ਤੇ ਦੁਹਾਈ ਵੀ ਦਿੰਦਾ ਹਾਂ ਕਿ ਸਾਹਿਤ ਨੂੰ ਜਾਂ ਕਵਿਤਾ ਨੂੰ ਮਹਿਜ਼ ਆਮ-ਮਾਨਵੀ ਰਿਸ਼ਤਿਆਂ, ਸਾਕੀਆਂ-ਪੈਮਾਨਿਆਂ, ਨਿੱਜੀ ਜਿਹੇ ਦੁੱਖਾਂ, ਬੇਵਫ਼ਾਈਆਂ ਤੱਕ ਹੀ ਨਾ ਸੀਮਤ ਰੱਖਿਆ ਜਾਵੇ। ਹਾਂ, ਸਾਹਿਤ ਨੂੰ ਜਾਂ ਭਾਸ਼ਾ ਨੂੰ ਕਿਸੇ ਸੇਵਾ ਦੀ ਲੋੜ ਨਹੀਂ ਹੁੰਦੀ। ਸੇਵਾ ਬਿਮਾਰਾਂ ਦੀ ਹੁੰਦੀ ਏ। ਪੰਜਾਬੀ ਭਾਸ਼ਾ ਅਤੇ ਸਾਹਿਤ ਨੇ ਸਦਾ ਨਰੋਏ ਰਹਿਣਾ ਹੈ।

ਢਕੀਆਂ ਰਹਿਣ ਦੇ ਮਿੱਤਰਾ ਗੱਲਾਂ ਧਰਤ ਦੀਆਂ
ਹਵਾ ਵਗੀ ਤਾਂ ਆਪੇ ਮੂਹਰੇ ਆਉਣਗੀਆਂ...

**ਹਰਮਨ**

ਖਿਆਲਾ ਕਲਾਂ, ਮਾਨਸਾ

20 ਅਪ੍ਰੈਲ , 2015



# ਰਾਣੀ ਤੱਤ

## (ਕਵਿਤਾ)

ਇੱਕੋ ਅਕੀਦਾ ਇਸ਼ਕ ਦਾ, ਨੈਣਾਂ ਨੂੰ ਬਾਗੀ ਕਰ ਗਿਆ
ਮੈਂ ਰੇਤ ਹਾਂ, ਸੰਕੇਤ ਹਾਂ, ਇੱਕ ਰਾਜ਼ ਹਾਂ, ਆਜ਼ਾਦ ਹਾਂ
ਸੋਨਾ, ਸੁਹੱਪਣ, ਜ਼ੇਵਰੀ ਥੇਹਾਂ ਦੇ ਅੰਦਰ ਸੌਂ ਗਏ
ਥੇਹਾਂ ਦੇ ਉੱਤੋਂ ਉੱਡ ਗਿਆ ਸ਼ਾਹਬਾਜ਼ ਹਾਂ, ਦਿਲਸ਼ਾਦ ਹਾਂ।

# ਨਾਨਕ

(ਪ੍ਰਥਮ ਉਦਾਸੀ ਦੇ ਆਰੰਭ ਵੇਲ਼ੇ, ਭਾਈ ਮਰਦਾਨੇ ਦੀ ਨਜ਼ਰੋਂ)

ਅੱਜ ਵਣਖੰਡਾਂ ਨੇ ਟਹਿਕੀਆਂ
ਕੁੱਲ ਧਰਤ ਨੂੰ ਚੜ੍ਹਿਆ ਚਾਅ
ਅੱਜ ਮੇਘ ਧੂਸਰੇ ਛਟ ਗਏ
ਤੇ ਛਤਰ ਗਿਆ ਨਿੰਬਲਾ
ਅੱਜ ਸੁੱਤੀ ਮਿੱਟੀ ਜਾਗ ਪਈ
ਤੇ ਜਾਗ ਪਏ ਦਰਿਆ
ਅੱਜ ਰੱਕੜਾਂ ਦੀ ਕੋਈ ਹਿੱਕ 'ਤੇ
ਗਿਆ ਮਹਿਕ ਦਾ ਅੱਖਰ ਵਾਹ।

ਅੱਜ ਸੱਭੇ ਚਸ਼ਮੇ-ਬਹੁਲ਼ੀਆਂ
ਸਭ ਝਰਨੇ ਰਹੇ ਮਸਤਾ
ਗਏ ਪਰਬਤ, ਗਿਰੀਆਂ, ਚੋਟੀਆਂ
ਹੋ ਗਿੱਠ-ਗਿੱਠ ਹੋਰ ਉਤਾਂਹ
ਅੱਜ ਵਣ ਵਿੱਚ ਹਿਰਨੀ ਸੂ ਪਈ
ਤੇ ਲਿਸ਼ਕਣ ਲੱਗ ਪਏ ਘਾਹ
ਅੱਜ ਨਿੱਖਰ ਆਉਣਾ ਖਿੱਤੀਆਂ
ਤੇ ਚੜ੍ਹਨਾ ਚੰਦ ਨਵਾਂ।

ਅੱਜ ਅੱਡੀਆਂ ਨੱਚਣ ਲੱਗੀਆਂ
ਤੇ ਨੈਣ ਗਏ ਸੁਲਫ਼ਾ
ਸਭ ਜਟਾਂ, ਜਟੂਰੇ, ਬੋਦੜੇ

ਗਏ ਬਿਨ ਤੇਲੋਂ ਥਿੰਦਿਆ
ਅੱਜ ਪਵਨੀਂ ਖੁਰੀਆਂ ਮਿਸ਼ਰੀਆਂ
ਤੇ ਮਿੱਠਤ ਵਧਦੀ ਜਾ
ਅੱਜ ਰੋਹੀਆਂ ਹੋ ਕੇ ਬੌਰੀਆਂ
ਲਿਆ ਚੋਗ ਸਰਾਇਰਾ ਪਾ ।

ਅੱਜ ਧੁੱਪਾਂ ਧਿਆਨ ਧਰੇਂਦੀਆਂ
ਪੜ੍ਹ ਵਰਤਮਾਨ ਗੁਟਕਾ
ਅੱਜ ਮੌਸਮ ਨੇ ਮਿਜ਼ਰਾਬੜੇ
ਲਏ ਉਂਗਲਾਂ ਦੇ ਵਿੱਚ ਪਾ
ਅੱਜ ਪੌਣ ਸ਼ਰੀਂਹ ਦੀ ਡਾਲੀਏ
ਰਹੀ ਫਲ਼ੀਆਂ ਨੂੰ ਛਣਕਾ
ਪਏ ਅੱਡੀਆਂ ਚੁੱਕ-ਚੁੱਕ ਵੇਖਦੇ
ਅੱਜ ਕਿੱਕਰਾਂ ਤੇ ਫਰਮਾਂਹ ।

ਕੋਈ ਵਾਟ ਲੰਮੇਰੀ ਮਾਰਦਾ
ਇੱਕ ਸਾਧੂ ਲੰਘ ਰਿਹਾ
ਜੀਹਦੇ ਮਣੀਆਂ-ਮੱਥੜੇ ਸਾਹਮਣੇ
ਗਏ ਸੂਰਜ ਵੀ ਕਚਿਆ
ਜੀਹਦੀ ਪਾਣੀ ਬਣ ਗਏ ਆਰਸੀ
ਕੀ ਆਰਸੀਆਂ ਦੀ ਥਾਹ
ਜੋ ਬ੍ਰਹਮ-ਜਨੇਊ ਪਹਿਨਦਾ
ਸੂਤਰ ਨੂੰ ਦੂਰ ਵਗਾਹ ।

ਜੋ ਲੱਲੀ ਉਮਰੇ ਚੱਲਿਆ
ਪਾਂਧੇ ਨੂੰ ਪੜ੍ਹਨੇ ਪਾ
ਜੋ ਅੱਥਰਾ ਹੀ ਅਲਬੇਲੜਾ

ਜੀਹਦੇ ਸੀਸ ਭੁਜੰਗੀ-ਛਾਂ
ਓਹ ਬੇਦੜੀਆਂ ਦਾ ਛੋਕਰਾ
ਜੋ ਅਜ਼ਲੋਂ ਬੇਪਰਵਾਹ
ਜੋ ਚੁਗਦਾ ਰੱਬ ਕੀਆਂ ਰੋੜੀਆਂ
ਜੀਹਦਾ ਨਾਨਕ ਨਾਮ ਪਿਆ ।

ਅੱਜ ਤੁਰਿਆ ਸਿਦਕੀ ਜੋਗੜਾ
ਚਾਨਣ ਦਾ ਦੀਪ ਜਗਾ
ਓਹਦੇ ਉੱਡਣੇ ਪੈਰ ਛਬੀਲੜੇ
ਤੇ ਪਿੰਜਣੀਆਂ ਨੂੰ ਚਾਅ
ਕੀ ਆਖਾਂ ਓਹਦੇ ਬਾਬਤਾਂ
ਮੇਰਾ ਤਨ ਜਾਵੇ ਕੰਡਿਆ
ਤੇ ਮਨ ਦੀ ਡੂੰਘੀ ਧਰਤ 'ਤੇ
ਇੱਕ ਮੋਰ ਜਿਹਾ ਨੱਚਦਾ ।

ਅੱਜ ਪਰਮ-ਦੁਲਾਰੀ ਨਾਨਕੀ
ਖ਼ੁਦ ਮੋਢਾ ਥਾਪੜਿਆ
ਅੱਜ ਰੱਬੀ ਸਾਜ਼ ਰਬਾਬੜੀ 'ਚੋਂ
ਸ਼ਬਦਾਂ ਲੈਣੇ ਸਾਹ
ਹੁਣ ਸੱਭ ਤਰੇੜਾਂ ਲਿੱਪ ਕੇ
ਸਭ ਟਿੱਬੇ ਦੇਣੇ ਵਾਹ
ਅੱਜ ਭਰੇ ਪੰਜਾਬ ਦੀ ਵਲ਼ਗਣੋਂ
ਜਿਉਂ ਉੱਠਿਆ ਆਪ ਖ਼ੁਦਾ ।

ਮੈਂ ਤੇਰੇ ਪੈਰੀਂ ਨਾਨਕਾ
ਕੁੱਲ ਜੀਵਨ ਰੱਖ ਲਿਆ
ਤੇ ਤੇਰੇ ਪੈਰੋਂ ਉੱਡੀਆਂ

ਧੂੜਾਂ ਨੂੰ ਚੱਖ ਲਿਆ
ਮੈਨੂੰ ਚਹੁੰ ਕੂਟੀਂ ਹੀ ਜਾਪਦਾ
ਬੱਸ ਤੇਰਾ ਅਕਸ ਜਿਹਾ
ਇੱਕ ਰੀਝ ਕਰੇ ਦਿਲ ਨਿੱਤਰੀ
ਤੇ ਲੈਂਦਾ ਇੱਕ ਸੁਪਨਾ।

ਜਿੱਥੇ ਯਸ਼ਬ ਮਿਲੇਂਦੇ ਸੁੱਚੜੇ
ਤੇ ਕੁਰਮ ਵਗੇ ਦਰਿਆ
ਤੇਰੀ ਬੁੱਕਲ ਦੇ ਵਿੱਚ ਪਾਤਿਸਾਹ
ਮੇਰੇ ਨਿੱਕਲ ਜਾਵਣ ਸਾਹ
ਮੇਰੇ ਤਨ ਦਾ ਚੋਲ਼ਾ ਉੱਡ ਕੇ
ਜਦ ਰਲ਼ ਜਾਏ ਵਿੱਚ ਹਵਾ
ਤਾਂ ਹਵਾ 'ਚੋਂ ਉੱਠੇ ਗੂੰਜ ਵੇ
ਨਾਨਕਵਾ! ਨਾਨਕਵਾ!
ਨਾਨਕਵਾ! ਨਾਨਕਵਾ!



# ਕੇਸ ਜੂਹੇ

ਕੇਸ ਜੂਹੇ ਨੀਂ ਚੁਗਣ ਮਿਰਗਤੇ
ਕੇਸ ਜੂਹੇ ਨੀਂ ਆਉਂਦੇ ਮੋਰ
ਕੇਸ ਜੂਹੇ ਨੀਂ ਵਗਦੀ 'ਵਾ ਦਾ
ਸੁੱਤਿਆਂ ਸਾਹਾਂ ਵਰਗਾ ਸ਼ੋਰ।

ਕੇਸ ਜੂਹੇ ਨੀਂ ਟੁੱਕ-ਟੁੱਕ ਪੰਖੂ
ਭੁੰਜੇ ਸੁੱਟ ਗਏ ਅਖਰੋਟ
ਕੇਸ ਜੂਹੇ ਨੀਂ ਆਪ ਵਿਧਾਤਾ
ਪੰਖੜੀਆਂ ਦੀ ਕਰਦਾ ਸੋਟ।

ਸਿਰ 'ਤੇ ਚੌਂਕਾਂ, ਨੱਕ ਵਿੱਚ ਨੱਥਾਂ
ਘੱਗਰ ਪਾ ਕੇ ਸਾਵੇ ਲਾਲ
ਕੇਸ ਜੂਹੇ ਨੀਂ ਗੱਦਣ ਕੁੜੀਆਂ
ਟੁਰਦੀਆਂ ਬੇਪਰਵਾਹੀ ਨਾਲ਼।

ਕੇਸ ਜੂਹੇ ਨੀਂ ਬਾਂਸਾਂ ਵਿੱਚੋਂ
ਲੰਘ-ਲੰਘ ਜਾਵਣ ਭੀੜੇ ਰਾਹ
ਕੇਸ ਜੂਹੇ ਨੀਂ ਡੁੱਲ੍ਹਦੀ ਰਹਿੰਦੀ
ਸੁੱਚੜੀ ਹਰੜ-ਬਹੇੜੀ ਛਾਂ।

ਕੇਸ ਜੂਹੇ ਇੱਕ ਲੱਜਿਆਵੰਤੀ
ਫਿਰੇ ਉਡਾਉਂਦੀ ਢੀਂਗ-ਤਲੋਰ
ਕੇਸ ਜੂਹੇ ਓਹ ਪਦਮਾਂ ਛਾਂਵੇਂ
ਸੱਪਣੀਆਂ ਦੀ ਤੁਰਦੀ ਤੋਰ।

ਕੇਸ ਜੂਹੇ ਫੁੱਲ ਖੁਰਮਾਣੀ ਦੇ
ਖਿੱਚਣ ਓਹਨੂੰ ਆਪਣੀ ਓਰ
ਕੇਸ ਜੂਹੇ ਓਹ ਜਾਦੂਗਰਨੀ
ਗੁੰਮ ਜਾਵੇ ਫਿਰ ਅੱਖ ਦੇ ਫੋਰ।

ਬਾਣ ਵਾਂਗਰਾਂ ਸਿੱਧ-ਸਪਾਟੇ
ਸਿੰਮਲਾਂ ਦੀ ਇੱਕ ਸੁੰਞੀ ਪਾਲ
ਕੇਸ ਜੂਹੇ ਨੀਂ ਜੰਗਲੀ ਨਾਖਾਂ
ਖੇਡਣ ਚਿੱਟਿਆਂ ਫੁੱਲਾਂ ਨਾਲ਼।

ਕੇਸ ਜੂਹੇ ਨੀਂ ਪਾਣੀਆਂ ਉੱਤੇ
ਮੁਰਗਾਈਆਂ ਲੱਥ ਆਵਣ
ਦੁੱਧ-ਚਾਨਣੀਆਂ ਰਾਤਾਂ ਅੰਦਰ
ਗੰਧਾਂ ਵੀ ਅਲਸਾਵਣ।

ਕੇਸ ਜੂਹੇ ਮੇਰੇ ਤਿੱਤਰ ਉੱਡਣੇ
ਕਿੱਥੇ ਇੱਜੜ ਚਰਨਾ
ਕੇਸ ਜੂਹੇ ਵੇ ਕੇਸਰੀਆ ਮੈਂ
ਸੀਸ ਤੇਰੇ ਪਗ ਧਰਨਾ।

ਕੇਸ ਜੂਹੇ ਨੀਂ ਚੁਗਣ ਮਿਰਗੜੇ
ਕੇਸ ਜੂਹੇ ਨੀਂ ਆਉਂਦੇ ਮੋਰ
ਕੇਸ ਜੂਹੇ ਨੀਂ ਵਗਦੀ 'ਵਾ ਦਾ
ਸੁੱਤਿਆਂ ਸਾਹਾਂ ਵਰਗਾ ਸ਼ੋਰ।



# ਉੱਡਦੀਆਂ ਧੁੱਪਾਂ ਦਾ ਗੀਤ

ਪਿਆਰ ਤਾਂ ਹੈ ਸਬਜ਼ ਰਾਤਾਂ ਦੀ ਮਹਿਕ
ਪਿਆਰ ਤਾਂ ਹੈ ਰੁੱਖੀਆਂ ਥਲੀਆਂ ਦਾ ਯਾਰ
ਪਿਆਰ ਤਾਂ ਹੈ ਪਰਬਤਾਂ ਦੀ ਸਾਧਨਾ
ਪਿਆਰ ਤਾਂ ਹੈ ਡੂੰਘਿਆਂ ਖੂਹਾਂ ਦਾ ਸਾਰ ।

ਪਿਆਰ ਤਾਂ ਹੈ ਬਾਜ਼ ਦੀ ਨੰਗੀ ਨਜ਼ਰ
ਪਿਆਰ ਛਿੰਦੇ ਬਗਲਿਆਂ ਦੀ ਹੈ ਕਤਾਰ ।
ਪਿਆਰ ਦਾ ਕੋਈ ਰੰਗ ਨਾ, ਆਕਾਰ ਨਾ
ਪਿਆਰ ਤਾਂ ਪਾਣੀ 'ਚ ਘੁਲ਼ਿਆ ਇੱਕ ਵਿਚਾਰ।

ਪਿਆਰ ਤਾਂ ਹੈ ਠੌਂਠਿਆਂ ਦਾ ਅਰਕ ਜਿਉਂ
ਪਿਆਰ ਤਾਂ ਹੈ ਹੌਕਿਆਂ ਦਾ ਤੱਤ-ਸਾਰ
ਪਿਆਰ ਤਾਂ ਹੈ ਜਿਉਂ ਹੜੱਪਾ ਦੀ ਗਲ਼ੀ
ਸਦੀਆਂ ਪੁਰਾਣੀ ਰੀਤ ਦਾ ਕੋਈ ਆਧਾਰ ।

ਪਿਆਰ ਤਾਂ ਖਿੱਤੀਆਂ ਦਾ ਸਿਰ 'ਤੇ ਨੱਚਣਾ
ਪਿਆਰ ਤਾਂ ਖ਼ਾਬਾਂ ਦੀ ਡੋਲੀ ਦਾ ਕਹਾਰ
ਪਿਆਰ ਤਾਂ ਹੈ ਉੱਡਦੀਆਂ ਧੁੱਪਾਂ ਦਾ ਗੀਤ
ਪਿਆਰ ਤਾਂ ਹੈ ਪਸਰੀਆਂ ਛਾਂਵਾਂ ਦਾ ਭਾਰ ।

ਪਿਆਰ ਦਿਲ ਦੀ ਮੰਮਟੀ ਨੂੰ ਭੰਨ ਕੇ
ਹਰ ਰੋਜ਼ ਹੀ ਲੈਂਦਾ ਕੋਈ ਤਾਜ਼ੀ ਉਸਾਰ
ਪਿਆਰ ਤਾਂ ਜਿਸਮਾਂ ਦਾ ਸੁੱਚਾ ਹੋਵਣਾ
ਪਿਆਰ ਤਾਂ ਰੂਹਾਂ ਦਾ ਹੁੰਦਾ ਹੈ ਸ਼ਿੰਗਾਰ ।



# ਪਗਬੋਸੀਆਂ

(ਤੇਰੇ ਪੈਰਾਂ ਦੇ ਨਾਮ)

ਓਹ ਜੋ ਸਾਡੀ ਮਸ਼ਕਰੀ ਦੇ ਮੇਚ ਦਾ
ਓਹ ਜੋ ਸਾਡੀ ਧੁਖਧੁਖੀ ਨੂੰ ਜਾਣਦਾ
ਓਹ ਕਿ ਜਿਸ ਨੂੰ ਸੁਬਕਤਾ ਦੇ ਫੁੱਲ 'ਤੇ
ਸ਼ੌਂਕ ਹੈ ਅੱਠ ਪਹਿਰ ਹੀ ਮੰਡਲਾਣ ਦਾ
ਮਿਲ ਗਿਆ ਸਾਨੂੰ ਵੀ ਕੋਈ ਹਾਣ ਦਾ
ਫੁੱਟ ਆਇਆ ਮੱਥੜੇ ਦੀ ਵੇਲ 'ਤੇ
ਪੱਤ ਹਰਿਆ ਇਸ਼ਕੜੇ ਦੀ ਪਾਨ ਦਾ।

ਝਾੜ ਚੂਨਾ ਚੇਤਰਾਂ ਦੇ ਚੰਨ ਤੋਂ
ਕੱਥੜਾ ਲਾ ਖੈਰ ਤੇ ਖੁਰਮਾਣ ਦਾ
ਜੀ ਬੜਾ ਹੈ ਪਾਨ ਦੇ ਇਸ ਪੱਤ ਨੂੰ
ਓੜਕਾਂ ਦਰ ਓੜਕਾਂ ਚੱਬਾਣ ਦਾ
ਵਕਤ ਦੇ ਸਿਰਿਆਂ ਦੇ ਤੱਕ ਲੈ ਜਾਣ ਦਾ
ਫੇਰ ਸਿਰਿਓਂ ਆਦਿ ਨੂੰ ਗਿਸ਼ਕਾਣ ਦਾ
ਟਿਮਕ ਆਏ ਚਰਖ਼ ਥੀਂ ਗੁੰਮ ਜਾਣ ਦਾ
ਤਾਰਿਆਂ ਦੀ ਬਾਤ ਕੋਈ ਪਾਣ ਦਾ
ਹੌਲ਼ੀ-ਹੌਲ਼ੀ, ਮੰਦ-ਮੰਦ ਮੁਸਕਾਣ ਦਾ
ਥੋੜ੍ਹਾ-ਥੋੜ੍ਹਾ ਬੁੱਲ੍ਹੀਆਂ ਫੁਰਕਾਣ ਦਾ।

ਓਹ ਕਿ ਜਦ-ਜਦ ਹੱਸਦਾ ਫੁੱਲ ਬਰਸਦੇ
ਓਹ ਜੋ ਡਾਢਾ ਮਿੱਠੜਾ ਜ਼ੁਬਾਨ ਦਾ

ਰਾਤ ਦੇ ਪਹਿਲੇ ਪਹਿਰ ਕੋਈ ਪਿੱਪਲੀ
ਛੇੜਦੀ ਹੈ ਰਾਗ ਜਿਉਂ ਕਲਿਆਣ ਦਾ ।

ਓਹ ਕਿ ਜਿਹੜਾ ਓਸ ਵੇਲੇ ਬਹੁੜਿਆ
ਜਦ ਸੀ ਬੇੜਾ ਡੁੱਬਿਆ ਈਮਾਨ ਦਾ
ਜਦ ਸੀ ਹਰ ਪਾਸੇ ਹੀ ਖਿੱਲੀ ਮੱਚਦੀ
ਜਦ ਕਿ ਕੋਈ ਵੀ ਨਹੀਂ ਸੀ ਸਿਆਣਦਾ
ਜਦ ਸੀ ਮਰਜ਼ਾਂ ਡਾਢੀਆਂ ਕੁਪੱਤੀਆਂ
ਨੁਸਖ਼ਾ ਵੀ ਝੂਠਾ ਪੈ ਗਿਆ ਲੁਕਮਾਨ ਦਾ
ਮੈਂ ਕੰਡਿਆਂ ਦੀ ਸੇਜ ਤੋਂ ਸੀ ਉੱਠਿਆ
ਜਦ ਲੈ ਕੇ ਸੁਪਨਾ ਅਤਲਸਾਂ ਦੇ ਥਾਨ ਦਾ ।

ਚੁੱਕਿਆ ਸੀ ਘੁੰਡ ਜਦੋਂ ਜਜਮਾਨ ਦਾ
ਮਹਿਕਿਆ ਸੀ ਰੋੜ ਵੀ ਚਉਗਾਨ ਦਾ
ਮੈਂ ਓਸ ਦਿਨ ਦੀ ਧੁੱਪ ਨੂੰ ਨਾ ਭੁੱਲਿਆ
ਮੈਂ ਓਸ ਦਿਨ ਦੀ 'ਵਾ ਨੂੰ ਹਾਂ ਪਹਿਚਾਣਦਾ
ਕਿ ਨਿੱਸਰੇ ਗ਼ਮ-ਗੋਪੀਆਂ ਦੇ ਵਲਵਲੇ
ਮਿਲ ਗਿਆ ਖ਼ੁਤਬਾ ਜਿਨ੍ਹਾਂ ਨੂੰ ਕਾਨ੍ਹ ਦਾ
ਵੇ ਅੱਜ ਕਾਠੇ ਦਿਲ ਦੀਆਂ ਮਾਛੇਰਨਾਂ ਨੂੰ
ਚਾਅ ਹੈ ਚੜ੍ਹਿਆ ਗੀਤ ਕੋਈ ਗਾਣ ਦਾ ।

ਇੱਕ ਸੀ ਕਥਨ ਜੋ ਬਾਈਬਲਾਂ ਨੇ ਆਖਿਆ
ਭਰਦਾ ਹੈ ਸਾਖੀ ਨਫ਼ਸ ਵੀ ਕੁਰਆਨ ਦਾ
ਛੇ ਦਿਨ ਸੀ ਲੱਗੇ ਜੱਗ ਦੀ ਰਚਨਾ ਲਈ
ਬੰਨ੍ਹਿਆ ਸੀ ਕਾਦਰ ਮੁੱਢ ਜਦੋਂ ਜਹਾਨ ਦਾ
ਪਹਿਲੇ ਤਾਂ ਰੋਜ਼ੇ ਦਿਨ ਤੇ ਰਾਤਾਂ ਜੰਮੀਆਂ
ਦਿਨ ਦੂਸਰੇ ਰਚਿਆ ਸੀ ਦਿਲ ਅਸਮਾਨ ਦਾ

ਦਿਨ ਤੀਸਰੇ ਘਾਹ, ਬੂਟੀਆਂ, ਵਣ-ਪੱਤੀਆਂ
ਦਿਨ ਚੌਥੜਾ ਚੰਨ ਸੂਰਜਾਂ ਦੇ ਹਾਣ ਦਾ
ਪੰਚਮ ਦਿਵਸ ਨੂੰ ਜੰਤੜੇ, ਜਲ, ਪੰਖੀਆਂ
ਛੇਵਾਂ ਮਿਥੁਨ ਜੋੜੇ ਦੇ ਸੀ ਬਣ ਜਾਣ ਦਾ
ਕੁੱਲ ਜਗਤ-ਰਚਨਾ ਜੋ ਕਰਨੇ ਵਾਲੜਾ
ਸੱਤਵੇਂ ਤਾਂ ਦਿਨ ਕਾਦਰ ਹੈ ਲੰਮੀਆਂ ਤਾਣਦਾ।

ਬਿਲਕੁਲ ਹੈ ਓਨਾ ਹੀ ਮਜ਼ਾ ਤੇ ਆਸਥਾ
ਵੇ ਉਂਗਲਾਂ ਵਿੱਚ ਉਂਗਲਾਂ ਨੂੰ ਪਾਣ ਦਾ
ਵੇ ਤੇਰੀਆਂ ਪਗਬੋਸੀਆਂ ਕਰ ਲੈਣ ਦਾ
ਤੇਰੀ ਬੁੱਕਲੇ ਮਿਰੇ ਹਾਣੀਆ ਸੁਸਤਾਣ ਦਾ
ਕਾਇਨਾਤ ਨੂੰ ਜਦ ਸਿਰਜ ਕੇ ਤੇ ਸਾਜ ਕੇ
ਕਾਦਰ ਨੇ ਜ਼ੁੰਮਾ ਚੁੱਕਿਆ ਨਿੰਦਰਾਣ ਦਾ
ਮੈਂ ਹੁੰਦਾ ਜਾਵਾਂ ਰੱਬ ਦੇ ਹੀ ਹਾਣ ਦਾ
ਮੈਂ ਹੋ ਗਿਆ ਹਾਂ ਰੱਬ ਦੇ ਹੀ ਹਾਣ ਦਾ।



# ਸੁਪਨ ਸਲਾਈ

ਨੀਂਦ ਵੇ ਅਸਾਡੜੀ ਦੇ
ਨੈਣਾਂ ਵਿੱਚ ਤਾਰਿਆ ਤੂੰ
ਪਾ'ਜਾ ਇੱਕ ਸੁਪਨ ਸਲਾਈ ਵੇ
ਲਾਚੀਆਂ ਦੀ ਮਹਿਕ
ਜੀਹਦੇ ਨੇਤਰਾਂ 'ਚੋਂ ਉੱਡਦੀ ਏ
ਹਾੜ੍ਹਾ ਓਹਦੇ ਪਿੰਡ ਲੈ ਕੇ ਜਾਈਂ ਵੇ।

ਓਹਦੇ ਪਿੰਡ ਜਾਣ ਨੂੰ
ਸੰਵਾਈ ਜੋੜੀ ਜੁੱਤੀਆਂ ਦੀ
ਪੈਰਾਂ ਵਿੱਚ ਲਵਾਂ ਕਿੰਝ ਪਾ ਵੇ
ਓਹਦੇ ਪਿੰਡ ਜਾਣਾ ਅਸੀਂ
ਨੰਗੇ ਨੰਗੇ ਪੈਰੀਂ, ਸਾਨੂੰ
ਫੁੱਲਾਂ ਜਿਹੇ ਰੋੜਿਆਂ ਦਾ ਚਾਅ ਵੇ।

ਉਹਦੇ ਪਿੰਡ ਤਾਰਿਆ ਵੇ
ਦੂਧੀਆ ਪਹਾੜੀਆਂ ਦੀ
ਕੋਠਿਆਂ ਤੋਂ ਪੈਂਦੀ ਝਲਕਾਰ ਵੇ
ਓਹਦੇ ਪਿੰਡ ਤਾਰਿਆ
ਫ਼ਕੀਰ ਜਿਹੜੇ ਭੌਂਦੇ ਰਹਿੰਦੇ
ਮੋਰਾਂ ਵਾਲੀ ਬਗਲ਼ੀ ਦੇ ਯਾਰ ਵੇ।

ਮੌਸਮਾਂ ਦੇ ਪਿੰਡੇ ਉੱਤੇ
ਮਲ਼ਿਆ ਏ ਲੇਪ ਕੀਹਨੇ

ਜੰਗਲੀ ਅਨਾਰਾਂ ਨੂੰ ਨਿਚੋੜ ਕੇ
ਓਹਦੇ ਪਿੰਡ ਆਉਂਦੀਆਂ
ਨਾਰੰਗੀ ਬਦਲੋਟੀਆਂ ਵੇ
ਤੁਰਦੀਆਂ ਪੱਬ ਨੂੰ ਮਰੋੜ ਕੇ।

ਓਹਦੇ ਪਿੰਡ ਵਾਸ਼ਨਾ ਨੂੰ
ਚੁੰਨੀਆਂ ਨਾ ਬੰਨ੍ਹ-ਬੰਨ੍ਹ
ਨੱਚਦੀਆਂ ਧੀਆਂ ਵੇ ਧਿਆਣੀਆਂ
ਓਹਦੇ ਪਿੰਡ ਤਾਰਿਆ ਵੇ
ਅੱਕ ਵੀ ਗੁਲਾਬ ਲੱਗੇ
ਬੂਈਆਂ ਜਿਵੇਂ ਰਾਤ ਦੀਆਂ ਰਾਣੀਆਂ।

ਤਾਰਿਆ ਵੇ ਗੰਨਿਆਂ ਦੇ
ਪੱਤਰਾਂ ਦੇ ਨਾਲ ਜਦੋਂ
ਖਹਿੰਦੀਆਂ ਹਵਾਵਾਂ ਸ਼ਾਮ-ਰੰਗੀਆਂ
ਓਦੋਂ ਸਾਡਾ ਚਿੱਤ ਕਰੇ
ਓਹਦੇ ਪਿੰਡ ਮੁੱਕਣੇ ਨੂੰ
ਐਸੀਆਂ ਵੇ ਮੌਤਾਂ ਲੱਖ ਚੰਗੀਆਂ।

ਨੀਂਦ ਵੇ ਅਸਾਡੜੀ ਦੇ
ਨੈਣਾਂ ਵਿੱਚ ਤਾਰਿਆ ਤੂੰ
ਪਾਜਾ ਇੱਕ ਸੁਪਨ ਸਲਾਈ ਵੇ
ਲਾਚੀਆਂ ਦੀ ਮਹਿਕ
ਜੀਹਦੇ ਨੇਤਰਾਂ 'ਚੋਂ ਉੱਡਦੀ ਏ
ਹਾੜ੍ਹਾ ਓਹਦੇ ਪਿੰਡ ਲੈ ਕੇ ਜਾਈਂ ਵੇ।



# ਫ਼ਕੀਰਾਂ ਦੇ ਜ਼ੇਵਰ

ਬਿਰਖਾਂ ਦੇ ਵਰਗੇ ਜਿਨ੍ਹਾਂ ਦੇ ਰਵੱਈਏ
ਆਵਾਰਾ ਜ਼ਮੀਨਾਂ ਦੇ ਮੌਜੀ ਗਵੱਈਏ
ਘੁਮੱਕੜ, ਕਲੰਦਰ, ਕਵੀ, ਕਾਸ਼ਨੀ ਦਿਲ
ਇਸ਼ਾਰੇ ਨਾ ਸੱਦੀਏ, ਅਦਾ ਨਾ ਬੁਲਾਈਏ
ਜ਼ੁਲਫ਼ਾਂ ਦੇ ਛੱਲੇ, ਫ਼ਕੀਰਾਂ ਦੇ ਜ਼ੇਵਰ
ਦੱਬੀਏ ਤਾਂ ਕਿੱਥੇ ਤੇ ਕਿੱਥੇ ਲੁਕਾਈਏ?

ਇਹ ਰੋਹੀਆਂ ਤੇ ਬੇਲੇ ਤਾਰੀਖ਼ਾਂ ਪੜ੍ਹਨਗੇ
ਜੇ ਲਸ਼ਕਰ ਤੁਰੇਗਾ ਤਾਂ ਤਾਰੇ ਚੜ੍ਹਨਗੇ
ਹਰਕਤ 'ਚੋਂ ਲੱਭੇਗੀ ਬਰਕਤ ਵੇ ਬੀਬਾ
ਤੀਰਾਂ ਨੂੰ ਘੜੀਏ, ਨਿਸ਼ਾਨੇ ਲਗਾਈਏ
ਜ਼ੁਲਫ਼ਾਂ ਦੇ ਛੱਲੇ, ਫ਼ਕੀਰਾਂ ਦੇ ਜ਼ੇਵਰ
ਦੱਬੀਏ ਤਾਂ ਕਿੱਥੇ ਤੇ ਕਿੱਥੇ ਲੁਕਾਈਏ?

ਕੱਚੀ ਜਈ ਧੁੱਪ ਦਾ ਕੋਈ ਓਡਣ ਚੁਰਾ ਕੇ
ਗੁੰਮ ਗਈਆਂ ਕੁੜੀਆਂ ਵੀ ਘੱਗਰੇ ਘੁਮਾ ਕੇ
ਨਾਗਾਂ ਦੇ ਨੈਣਾਂ 'ਚ ਲਿਸ਼ਕਣਗੇ ਗਿੱਧੇ
ਗੋਲ਼ਾਈਏ, ਸੁਰਾਹੀਏ, ਨੀਂ ਹੱਵਾ-ਹਵਾਈਏ
ਜ਼ੁਲਫ਼ਾਂ ਦੇ ਛੱਲੇ, ਫ਼ਕੀਰਾਂ ਦੇ ਜ਼ੇਵਰ
ਦੱਬੀਏ ਤਾਂ ਕਿੱਥੇ ਤੇ ਕਿੱਥੇ ਲੁਕਾਈਏ?

ਖੇਤਾਂ ਦੇ ਮੰਦਰ ਉਹ ਸਾਵੇ-ਸਵਰਨੇ
ਕਿਲਿਆਂ 'ਚੋਂ ਵਹਿੰਦੇ ਸੀ ਕੇਸਾਂ ਦੇ ਝਰਨੇ

ਕਣਕਾਂ ਵੀ ਚੁੱਪ ਨੇ ਤੇ ਅਣਖਾਂ ਵੀ ਚੁੱਪ ਨੇ
ਚੜ੍ਹ ਗਈਆਂ ਧੁੱਪਾਂ ਤੋਂ ਕੀ-ਕੀ ਛੁਪਾਈਏ?
ਜ਼ੁਲਫ਼ਾਂ ਦੇ ਛੱਲੇ, ਫ਼ਕੀਰਾਂ ਦੇ ਜ਼ੇਵਰ
ਦੱਬੀਏ ਤਾਂ ਕਿੱਥੇ ਤੇ ਕਿੱਥੇ ਲੁਕਾਈਏ?

ਅੱਗਾਂ ਕਿਉਂ ਲਾਵੇਂ, ਕਿਉਂ ਪਾਣੀ ਨੂੰ ਵੰਡੇਂ?
ਮਿੱਠਤ ਜ਼ਬਾਨਾਂ ਦੀ, ਟੁੱਟੀ ਨੂੰ ਗੰਢੇ
ਗੌਤਮ ਦੇ ਨੈਣਾਂ ਨੂੰ, ਬੁੱਧਾਂ ਦੇ ਵਹਿਣਾਂ ਨੂੰ
ਚੇਤੇ 'ਚ ਰੱਖੀਏ ਤੇ ਗੀਤਾਂ 'ਚ ਗਾਈਏ
ਜ਼ੁਲਫ਼ਾਂ ਦੇ ਛੱਲੇ, ਫ਼ਕੀਰਾਂ ਦੇ ਜ਼ੇਵਰ
ਦੱਬੀਏ ਤਾਂ ਕਿੱਥੇ ਤੇ ਕਿੱਥੇ ਲੁਕਾਈਏ?

ਨਵੇਲੀ ਹੈ ਅੱਖ ਵੀ, ਨਵੇਲਾ ਹੈ ਸੁਰਮਾ
ਆਥਣ ਨੂੰ ਸੂਰਜ ਨੇ ਪੱਤਣਾਂ 'ਤੇ ਖੁਰਨਾ
ਸਲਾਮਤ ਰਹੂ ਪਾਤਸ਼ਾਹੀ ਜ਼ਮੀਂ ਦੀ
ਆਜਾ ਇਸ ਭੁਲੇਖੇ ਦਾ ਧੂਣਾ ਤਪਾਈਏ
ਜ਼ੁਲਫ਼ਾਂ ਦੇ ਛੱਲੇ, ਫ਼ਕੀਰਾਂ ਦੇ ਜ਼ੇਵਰ
ਦੱਬੀਏ ਤਾਂ ਕਿੱਥੇ ਤੇ ਕਿੱਥੇ ਲੁਕਾਈਏ?

ਇਹ ਧੂੜਾਂ ਦੇ ਬੱਦਲ ਜੋ ਟੱਕਰੇ ਨਿਗ੍ਹਾ ਨੂੰ
ਇਹ ਕਿਸਦੇ ਨੇ ਘੋੜੇ ਜੋ ਪਿੰਜਣ ਹਵਾ ਨੂੰ
ਹੈ ਲਾਜ਼ਿਮ ਕਿ ਗੁਜਰੀ ਦਾ ਬੇਟਾ ਹੀ ਹੋਣੈ
ਉਹਦੀ ਆਸ਼ਿਕੀ ਦਾ ਅੰਦਾਜ਼ਾ ਕੀ ਲਾਈਏ?
ਜ਼ੁਲਫ਼ਾਂ ਦੇ ਛੱਲੇ, ਫ਼ਕੀਰਾਂ ਦੇ ਜ਼ੇਵਰ
ਦੱਬੀਏ ਤਾਂ ਕਿੱਥੇ ਤੇ ਕਿੱਥੇ ਲੁਕਾਈਏ?



# ਫੁੱਲਾਂ ਵਾਲਾ ਪਾਣੀ

ਤੇਰਾ ਸਾਥ
ਜਿਵੇਂ ਕੱਚੀ ਕੰਧ ਤੋਂ ਕੋਈ
ਚਿੱਟਾ ਕੁੱਕੜ ਉੱਡਿਆ ਹੋਵੇ।
ਜਿਵੇਂ ਕਰੀਰ ਦੀਆਂ ਝਿੰਗਾਂ 'ਤੇ
ਸੇਵੀਆਂ ਸੁੱਕਣੀਆਂ ਪਾਈਆਂ ਹੋਣ।

ਜਿਵੇਂ ਫੁੱਲਾਂ ਵਾਲੇ ਪਾਣੀ 'ਚ
ਸੁਪਨਿਆਂ ਵਰਗੀਆਂ ਬੱਤਖਾਂ
ਤਰਦੀਆਂ ਹੋਣ।
ਜਿਵੇਂ ਛਟੀਆਂ ਦੀ ਅੱਗ 'ਤੇ
ਛੋਲਿਆਂ ਦੀਆਂ ਟਾਟਾਂ ਭੁੱਜ ਰਹੀਆਂ ਹੋਣ
ਜਾਂ ਕਿਸੇ ਬੁੱਢੀ ਮਸੀਤ 'ਚ
ਤੋਤੇ ਅਤੇ ਕਬੂਤਰ ਖੇਡ ਰਹੇ ਹੋਣ।

ਜਿਵੇਂ ਸਿਆੜਾਂ 'ਚ ਪੰਛੀ ਉੱਤਰੇ ਹੋਣ।
ਜਿਵੇਂ ਪੱਕਦੀਆਂ ਰੋਟੀਆਂ ਦੀ
ਮਹਿਕ ਉੱਡ ਰਹੀ ਹੋਵੇ
ਜਾਂ ਜਿਵੇਂ ਕਿਸੇ ਰਕਾਨ ਜਿਹੀ ਜੱਟੀ ਨੇ
ਥੋੜ੍ਹਾ ਜਿਹਾ ਸਿਰ ਹਿਲਾਇਆ ਹੋਵੇ ਤੇ
ਬਾਲ਼ੀਆਂ ਦੇ ਕੁੰਡਿਆਂ ਵਿੱਚ ਪਾਈਆਂ
ਪਿੱਪਲ-ਪੱਤੀਆਂ ਆਪਸ 'ਚ
ਹਲਕਾ-ਹਲਕਾ ਵੱਜ ਰਹੀਆਂ ਹੋਣ।

ਤੇਰਾ ਸਾਥ ਬਿਆਨਣ ਲਈ ਜਿਵੇਂ
ਹਾਲੇ ਵੀ ਮਾੜੀ ਜਿਹੀ ਕੱਚ ਬਾਕੀ ਹੈ।
ਇਹ ਸ਼ਾਹੀ ਸ਼ਬਦ, ਨਿਰਾਲੇ ਅੱਖਰ
ਸੰਦਲੀ ਸਤਰ, ਕਥਾਵਾਂ ਕਿੱਸੇ
ਅੱਜ ਫਿਰ ਮਾਰ ਖਾ ਗਏ।

ਭਲਾਂ ਕੱਚੀ ਕੰਧ ਤੋਂ ਉੱਡੇ ਕੁੱਕੜ ਨੂੰ
ਕੋਈ ਭਾਸ਼ਾ 'ਚ ਕਿਵੇਂ ਬੰਨ੍ਹੇਂ ?



# ਕੁੜੀਆਂ ਕੇਸ ਵਾਹੁੰਦੀਆਂ

ਗੁਰਾਂ ਦਾ ਦਰਸ ਵਡੇਰਾ ਹੈ, ਗੁਰਾਂ ਤੋਂ ਕਾਹਦਾ ਪਰਦਾ ਹੈ
ਕੁੜੀਆਂ ਕੇਸ ਵਾਹੁੰਦੀਆਂ ਨੇ, ਸੂਰਜ ਧੁੱਪਾਂ ਕਰਦਾ ਹੈ।

ਕਿੰਨੀਆਂ ਸੋਹਣੀਆਂ ਕੰਘੀਆਂ ਨੇ, ਲਗਦੈ ਰੱਬ ਤੋਂ ਮੰਗੀਆਂ ਨੇ
ਇਹਨਾਂ ਦਾ ਦਾਜ ਵੀ ਕੱਤਣਾ ਹੈ, ਅਜੇ ਤਾਂ ਕੋਠਾ ਛੱਤਣਾ ਹੈ
ਇਹ ਦੁਨੀਆ ਦਮੜੇ ਚੱਬਦੀ ਹੈ ਤੇ ਪੈਸਾ ਘੋਲ਼ ਕੇ ਪੀਂਦੀ ਹੈ
ਨੀਂ 'ਥੋੜੇ ਕਾਜ ਰਚਾਉਣੇ ਨੇ ਤੇ ਚੋਖੀ ਰਕਮ ਲੋੜੀਂਦੀ ਹੈ।

ਇਹ ਫੱਗਣ ਦੇ ਗਲ਼ ਪੱਤਿਆਂ ਦੇ, ਹਾਰ-ਹਮੇਲਾਂ ਵਰਗੀਆਂ ਨੇ
ਜਾਂ ਆਲ਼ੀਆਂ-ਭੋਲ਼ੀਆਂ ਉਮਰਾਂ ਦੇ, ਵਿੱਸਰੇ ਖੇਲਾਂ ਵਰਗੀਆਂ ਨੇ
ਇਹ ਧੂੜਾਂ ਬਾਵਰੀਆਂ ਹੋਈਆਂ, ਕਿੱਥੇ ਕੁ ਜਾ ਕੇ ਬਹਿਣਾ ਹੈ
ਸੰਧੂਰੀ ਟਿੱਬਿਆਂ ਦਾ ਝਾਕਾ, ਹਵਾ ਵਿੱਚ ਤਰਦਾ ਰਹਿਣਾ ਹੈ।

ਇਹ ਕੁੜੀਆਂ ਕਨਸਾਂ ਪੂੰਝਦੀਆਂ ਤੇ ਸੁੱਚੇ ਸੁਹਜ ਦਾ ਚਸ਼ਮਾ ਨੇ
ਇਹਨਾਂ ਨੂੰ ਜੰਮਿਆ ਮਾਪਿਆਂ ਨੇ, ਇਹਨਾਂ ਨੂੰ ਮਾਰਿਆ ਰਸਮਾਂ ਨੇ
ਕਿ ਦਿਲ ਵਿੱਚ ਹੌਲ਼ ਜਿਆ ਪੈਂਦਾ ਹੈ, ਬਾਪੂ ਚੁੱਪ-ਚੁੱਪ ਰਹਿੰਦਾ ਹੈ
ਦੁਨੀ ਦੇ ਬਾਗ 'ਚ ਵੱਸਦੇ ਨੂੰ, ਕੁੜੇ ਕੀ ਹੋ ਗਿਆ ਹੱਸਦੇ ਨੂੰ ?

ਕਿ ਮਹਿੰਦੀ ਚੜ੍ਹ ਜਾਵੇ ਸੂਹੀ, ਜ਼ਮੀਨਾਂ ਗਹਿਣੇ ਧਰਦਾ ਹੈ
ਕੁੜੀਆਂ ਕੇਸ ਵਾਹੁੰਦੀਆਂ ਨੇ, ਸੂਰਜ ਧੁੱਪਾਂ ਕਰਦਾ ਹੈ।

ਇਹ ਸੂਹੀ ਪੱਗ ਦੇ ਚਾਨਣ ਨੂੰ, ਜਦੋਂ ਖ਼ਾਬਾਂ ਵਿੱਚ ਸੇਕਦੀਆਂ
ਤਾਂ ਮਾਂ ਦੇ ਵਿਆਹ ਵਾਲੇ ਲੀੜੇ, ਉਦੋਂ ਪਾ-ਪਾ ਕੇ ਵੇਖਦੀਆਂ

ਇਹਨਾਂ ਦੇ ਵੀਰਾ ਨੀਂ ਹੋਇਆ, ਸਿਰਾਂ 'ਤੇ ਚੀਰਾ ਨੀਂ ਹੋਇਆ
ਇਹ ਜਿਹੜੇ ਤਾਰੇ ਜਗਦੇ ਨੇ, ਇਹਨਾਂ ਨੂੰ ਵੀਰੇ ਲਗਦੇ ਨੇ ।

ਇਹਨਾਂ ਦੇ ਪੈਰ ਭੰਬੀਰੀਆਂ ਨੇ, ਇਹ ਕੰਮੀਂ-ਧੰਦੀਂ ਰੁੱਝੀਆਂ ਨੇ
ਇਹ ਖੁੱਲ੍ਹੀ ਗੰਢ ਦੇ ਵਰਗੀਆਂ ਨੇ ਤੇ ਫਿਰ ਵੀ ਕਾਹਤੋਂ ਗੁੱਝੀਆਂ ਨੇ ?
ਇਹਨਾਂ ਨੂੰ ਖਾਧਾ ਪਚਦਾ ਹੈ, ਇਹ ਸੋਹਿਲੇ ਰੱਬ ਦੇ ਗਾਉਂਦੀਆਂ ਨੇ
ਇਹ ਰਾਹ ਦੇ ਕੱਖਾਂ-ਕੰਡਿਆਂ ਨੂੰ, ਸਿਰ ਦਾ ਤਾਜ ਬਣਾਉਂਦੀਆਂ ਨੇ ।

ਜੋ ਸਾਖਰਤਾ ਦੀਆਂ ਲਹਿਰਾਂ ਨੇ, ਇਹਨਾਂ ਦੇ ਘਰ ਵਿੱਚ ਵੜੀਆਂ ਨੀਂ
ਇਹਨਾਂ ਨੇ ਵਰਕੇ ਪਲਟੇ ਨਈਂ ਤੇ ਹੱਥ ਵਿੱਚ ਕਲਮਾਂ ਫੜੀਆਂ ਨੀਂ
ਇਹਨਾਂ ਨੇ ਚੁੱਲ੍ਹੇ ਡਾਹੁਣੇ ਨੇ, ਇਹਨਾਂ ਨੇ ਘਰ ਵਸਾਉਣੇ ਨੇ
ਇਹ ਗੁੱਡੀਆਂ ਆਪ ਤਾਂ ਪੜ੍ਹੀਆਂ ਨੀਂ, ਇਹਨਾਂ ਨੇ ਪੁੱਤ ਪੜ੍ਹਾਉਣੇ ਨੇ ।

ਦਿਲਾਂ ਦੇ ਦਰਦ ਪਛਾਣਦੀਆਂ, ਧੀਆਂ ਬਿਨ ਕਿੱਥੇ ਸਰਦਾ ਹੈ
ਕੁੜੀਆਂ ਕੇਸ ਵਾਹੁੰਦੀਆਂ ਨੇ, ਸੂਰਜ ਧੁੱਪਾਂ ਕਰਦਾ ਹੈ ।



# ਜੋ ਰੇਤੇ 'ਚ ਰਚ ਗਏ

ਜੋ ਰੇਤੇ 'ਚ ਰਚ ਗਏ ਨੇ
ਹੱਡਾਂ ਦੇ ਟੁਕੜੇ
ਜੋ ਬਣ ਗਏ ਵਰੋਲ਼ੇ
ਗੁਲਾਬੀ ਜਏ ਮੁੱਖੜੇ
ਉਹ ਨਵਿਆਂ ਆਕਾਰਾਂ 'ਚ
ਢਲ਼ਦੇ ਹੀ ਰਹਿਣੇ।
ਇਹ ਚੱਕਰ ਅਨੋਖੇ ਨੇ
ਚਲਦੇ ਹੀ ਰਹਿਣੇ।

ਮੈਂ ਗੱਦੀਆਂ ਤੇ ਬਿਸਤਰ,
ਪੁਸ਼ਾਕਾਂ ਤੋਂ ਪੁੱਛਿਆ
ਮੈਂ ਹੀਰਾਂ ਤੋਂ ਪੁੱਛਿਆ
ਮੈਂ ਚਾਕਾਂ ਤੋਂ ਪੁੱਛਿਆ
ਉਹ ਕਹਿੰਦੇ ਕਿ ਬੂਟੇ ਤਾਂ
ਫਲ਼ਦੇ ਹੀ ਰਹਿਣੇ।
ਇਹ ਚੱਕਰ ਅਨੋਖੇ ਨੇ
ਚਲਦੇ ਹੀ ਰਹਿਣੇ।

ਇਹ ਗੁੰਦੀਆਂ ਜੋ ਗੁੱਤਾਂ
ਇਹ ਲਮਕਣ ਪਰਾਂਦੇ
ਇਹ ਕਿੱਥੋਂ ਸੀ ਆਏ
ਤੇ ਕਿੱਧਰ ਨੂੰ ਜਾਂਦੇ ?

ਇਹ ਮੌਸਮ ਨੇ ਮੌਸਮ ਤਾਂ
ਟਲ਼ਦੇ ਹੀ ਰਹਿਣੇ ।
ਇਹ ਚੱਕਰ ਅਨੋਖੇ ਨੇ
ਚਲਦੇ ਹੀ ਰਹਿਣੇ ।

ਸੀ ਲਾਈ ਜਵਾਨੀ
ਜਿਨ੍ਹਾਂ ਦੇ ਮੈਂ ਲੇਖੇ
ਉਹ ਚਾਦਰ ਦੇ ਤੋਤੇ
ਉਡਾ ਕੇ ਨੀਂ ਵੇਖੇ
ਸੰਦੂਕਾਂ 'ਚ ਪਏ ਐਂਵੇਂ
ਗਲ਼ਦੇ ਹੀ ਰਹਿਣੇ
ਇਹ ਚੱਕਰ ਅਨੋਖੇ ਨੇ
ਚਲਦੇ ਹੀ ਰਹਿਣੇ ।

ਜਿਨ੍ਹਾਂ ਸਿਰ 'ਤੇ ਛੱਤ ਨੀਂ
ਨਾ ਪੈਰਾਂ 'ਚ ਜੋੜੇ
ਜੋ ਫਿਰ ਵੀ ਭਜਾਉਂਦੇ ਨੇ
ਉਮਰਾਂ ਦੇ ਘੋੜੇ
ਉਹ ਭੁੱਖਾਂ ਤੇ ਤੇਹਾਂ 'ਚ
ਪਲ਼ਦੇ ਹੀ ਰਹਿਣੇ
ਇਹ ਚੱਕਰ ਅਨੋਖੇ ਨੇ
ਚਲਦੇ ਹੀ ਰਹਿਣੇ ।

ਮੈਂਨੂੰ ਆ ਕੇ ਪੁੱਛਦੀ ਸੀ
ਮਜ਼ਹਬ ਦੀ ਟੋਲੀ
ਤੂੰ ਲਿਖਣਾ ਕਿਉਂ ਚਾਹੁੰਨੈਂ

ਦਰੱਖ਼ਤਾਂ ਦੀ ਬੋਲੀ
ਇਹ ਕਾਸ਼ੀ-ਬਨਾਰਸ ਤਾਂ
ਬਲ਼ਦੇ ਹੀ ਰਹਿਣੇ
ਇਹ ਚੱਕਰ ਅਨੋਖੇ ਨੇ
ਚਲਦੇ ਹੀ ਰਹਿਣੇ ।



# ਪੰਜਾਬੀ

ਤੂੰ ਸ਼ੱਕਰ ਵਾਂਗੂੰ ਲਗਦੀ ਏਂ
ਜਦ ਬੁੱਲ੍ਹਾਂ ਵਿੱਚੋਂ ਕਿਰਦੀ ਏਂ
ਤੂੰ ਛਿੰਝਾਂ, ਘੋਲ਼, ਅਖਾੜਿਆਂ ਵਿੱਚ
ਬਈ ਪੱਬਾਂ ਉੱਤੇ ਫਿਰਦੀ ਏਂ
ਤੂੰ ਹਰ ਮੌਸਮ ਦੀ ਆਦੀ ਏਂ
ਤੂੰ ਅੱਜ ਨਹੀਂ, ਤੂੰ ਚਿਰ ਦੀ ਏਂ
ਤੂੰ ਦੁੱਗਣੇ ਬਲ ਸੰਗ ਉੱਠਦੀ ਏਂ
ਜਦ-ਜਦ ਵੀ ਭੁੰਜੇ ਗਿਰਦੀ ਏਂ।

ਤੂੰ ਪਿੱਪਲੀਆਂ ਦੀ ਰੌਣਕ ਏਂ
ਤੂੰ ਗਿੱਧਿਆਂ ਅੰਦਰ ਛਿੜਦੀ ਏਂ
ਤੇ ਥੇਹਾਂ ਦਾ ਇੱਕ ਟੋਟਾ ਵੀ
ਛਾਤੀ ਵਿੱਚ ਚੁੱਕੀ ਫਿਰਦੀ ਏਂ।

ਤੂੰ ਅੱਕ-ਜੰਡੀਆਂ 'ਚੋਂ ਨਿੱਕਲੀ ਏਂ
ਤੂੰ ਜੰਗਲੀ-ਮਹਿਕਾਂ ਲੱਦੀ ਏਂ
ਤੂੰ ਛਮਕਾਂ ਖਾ-ਖਾ ਨਿੱਸਰੀ ਏਂ
ਤੂੰ 'ਵਾਵਾਂ ਬਣ-ਬਣ ਵੱਗੀ ਏਂ
ਤੂੰ ਆਪਣਿਆਂ ਨੇ ਲੁੱਟੀ ਏਂ
ਤੂੰ ਸਕਿਆਂ ਨੇ ਹੀ ਠੱਗੀ ਏਂ
ਨੀਂ ਰਜਬ ਅਲੀ ਦੀਏ ਲਾਡਲੀਏ
ਤੂੰ ਸਭ ਨੂੰ ਚੰਗੀ ਲੱਗੀ ਏਂ।

ਤੂੰ ਸਾਂਝਾਂ ਪੈ-ਪੈ ਫੁੱਲੀ ਏਂ
ਤੂੰ ਚੋਟਾਂ ਖਾ-ਖਾ ਭੁੱਲੀ ਏਂ
ਤੂੰ ਫਿਰ ਵੀ ਸਭ ਦੇ ਜ਼ਖ਼ਮਾਂ 'ਤੇ
ਕਿ ਮਰਹਮ ਬਣ-ਬਣ ਡੁੱਲ੍ਹੀ ਏਂ ।

ਤੂੰ ਤਰਵਰ ਤਰਵਰ ਬੈਠੀ ਏਂ
ਤੂੰ ਸਰਵਰ ਸਰਵਰ ਤਰਦੀ ਏਂ
ਤੂੰ ਕੋਇਲ ਕੂ-ਕੂ ਕਰਦੀ ਏਂ
ਤੂੰ ਹਰਨੀ ਚੁੰਗੀਆਂ ਭਰਦੀ ਏਂ
ਤੂੰ ਧੁੱਪਾਂ ਅੰਦਰ ਘੁਲ਼ੀ ਹੋਈ
ਤੂੰ ਚਾਨਣ ਦੇ ਸੰਗ ਧੁਲ਼ੀ ਹੋਈ
ਤੂੰ ਤੋੜ ਹਸ਼ਰ ਤੱਕ ਰਹਿਣੀ ਏਂ
ਤੇਰੀ ਲੋੜ ਜਗਤ ਨੂੰ ਪੈਣੀ ਏਂ।

ਮਿੱਠ-ਬੋਲੜੀ ਤੇ ਅਲਬੇਲੀ ਏਂ
ਤੂੰ ਲੱਖਾਂ ਵਿੱਚ ਅਕੇਲੀ ਏਂ
ਤੂੰ ਕਾਨੀ ਬਾਬੇ ਗੋਰਖ ਦੀ
ਤੇ ਗੁਰ ਨਾਨਕ ਦੀ ਚੇਲੀ ਏਂ ।

ਤੂੰ ਚਾਦਰਿਆਂ ਦੀ ਆਕੜ ਏਂ
ਤੂੰ ਚੁੰਨੀ ਕੁੜੀ ਗੁਲਾਬੀ ਦੀ
ਤੂੰ ਲਾਲੀ ਫੁੱਲ ਕਰੀਰਾਂ ਦੀ
ਤੂੰ ਚਿੱਟਤ ਹੈ ਮੁਰਗਾਬੀ ਦੀ
ਜਿੱਥੇ ਦਿਲ ਦੇ ਦੁਖੜੇ ਦਿਓਰਾਂ ਦੇ
ਬਈ ਸੁਣਦੀ ਹੈ ਗੁੱਤ ਭਾਬੀ ਦੀ
ਗੱਲ ਹੂਰ ਪਰੀ ਪੰਜਾਬੀ ਦੀ
ਗੱਲ ਹੂਰ ਪਰੀ ਪੰਜਾਬੀ ਦੀ ।



# ਰੁਮਕਿਆਂ ਦੀ ਲਿੱਪੀ

ਲੇਖਾਂ ਦੇ ਨਕਸ਼ਿਆਂ 'ਤੇ
ਪੌਣਾਂ ਦਾ ਹੈ ਚੰਦੋਆ
ਬੜਾ ਲਾਮਿਸਾਲ ਹੁੰਦੈ
ਫੁੱਲਾਂ ਦਾ ਵੀ ਨੜੋਆ
ਸਾਹਾਂ 'ਚ ਮੌਤ ਰਹਿੰਦੀ
ਰੂਹ ਦਾ ਸ਼ਿੰਗਾਰ ਬਣਕੇ
ਉਸਦੀ ਗਲ਼ੀ ਦਾ ਚਾਨਣ
ਮੇਰੇ ਹੌਸਲੇ 'ਚ ਛਣਕੇ
ਅੰਬਰ ਨੂੰ ਉੱਡ ਗਿਆ ਹੈ
ਕੋਈ ਜੀਵ ਦਲਦਲਾਂ ਦਾ
ਜੋ ਹੁਸਨ ਹੈ ਹਵਾ ਦਾ
ਇਹ ਅੰਤ ਹੈ ਕਲਾ ਦਾ ।

ਤੇਗਾਂ 'ਚ ਢਲ਼ ਗਈ ਹੈ
ਤੇਰੇ ਕੌਤਕਾਂ ਦੀ ਚਾਂਦੀ
ਖ਼ਾਬਾਂ ਤੋਂ ਉੱਚੀ ਹੋ ਗਈ
ਹੁਣ ਇਸ਼ਕ ਦੀ ਪਰਾਂਦੀ
ਇੱਕੋ ਡਲ਼ੀ ਦੀ ਖ਼ਾਤਰ
ਧਰਤੀ ਲੁਟਾ ਸਕਦੇ ਹਾਂ
ਸਿਰ ਵੀ ਕਟਾ ਸਕਦੇ ਹਾਂ
ਖੱਲ ਵੀ ਲੁਹਾ ਸਕਦੇ ਹਾਂ
ਨਦੀਆਂ ਨੂੰ ਵੀ ਆ ਸਕਦੈ
ਸੁਪਨਾ ਕਿਸੇ ਤਲਾਅ ਦਾ

ਜੋ ਹੁਸਨ ਹੈ ਹਵਾ ਦਾ
ਇਹ ਅੰਤ ਹੈ ਕਲਾ ਦਾ।

ਜਦੋਂ ਰੁਮਕਿਆਂ ਦੀ ਲਿੱਪੀ
ਕਰਦੀ ਹਲਾਕ ਅੱਖਾਂ
ਉਦੋਂ ਚਾਨਣਾਂ ਦੇ ਚਿਮਟੇ
ਇੱਕਸਾਰ ਵੱਜਦੇ ਲੱਖਾਂ
ਸਮਿਆਂ ਦੀ ਪੌੜੀ ਚੜ੍ਹਕੇ
ਭਟਕਣ ਹਸੀਨ ਹੋ ਗਈ
ਗਿੱਧੇ 'ਚ ਵੜ ਗਈ ਤੇ
ਤਾਜ਼ੀ ਤਰੀਨ ਹੋ ਗਈ
ਬਣੀ ਧੂੜ ਬੇਲਿਆਂ ਦੀ
ਆਧਾਰ ਤਕਸ਼ਲਾ ਦਾ
ਜੋ ਹੁਸਨ ਹੈ ਹਵਾ ਦਾ
ਇਹ ਅੰਤ ਹੈ ਕਲਾ ਦਾ।

ਮੇਰੇ ਪੋਟਿਆਂ 'ਚ ਤਪਿਆ
ਇਹ ਕਿਸ ਤਰ੍ਹਾਂ ਦਾ ਤਾਂਬਾ
ਮੈਨੂੰ ਵਾਰ-ਵਾਰ ਸੁਣਦੈ
ਡੂੰਘੇ ਵਣਾਂ ਦਾ ਕਾਂਬਾ
ਰੋਹੀ ਦਾ ਰੰਗ ਮੈਨੂੰ
ਮੇਰੇ ਹਾਲ ਵਰਗਾ ਲਗਦੈ
ਅੰਬਰ ਪੈਗੰਬਰਾਂ ਨੂੰ
ਇੱਕ ਥਾਲ ਵਰਗਾ ਲਗਦੈ
ਗੀਤਾਂ 'ਚ ਮੜ੍ਹਿਆ ਜਾਂਦੈ
ਜਦ ਸੁੰਨ ਕੋਈ ਖ਼ਲਾਅ ਦਾ

ਜੋ ਹੁਸਨ ਹੈ ਹਵਾ ਦਾ
ਇਹ ਅੰਤ ਹੈ ਕਲਾ ਦਾ।

ਧੁੱਪਾਂ ਦਾ ਟੂਮ-ਛੱਲਾ
ਕਵਿਤਾ 'ਚ ਬੋਲਦਾ ਹੈ
ਆਠਰ ਗਈ ਜ਼ੁਬਾਂ 'ਤੇ
ਪਾਣੀ ਵੀ ਡੋਲ੍ਹਦਾ ਹੈ
ਮੁੱਖੜਾ ਪਪੀਸੀਆਂ ਦਾ
ਨਾਗਾਂ ਦੇ ਫ਼ਨ ਖਿਲਾਰੇ
ਜਿਸਦਾ ਆਕਾਰ ਹੈ ਨਈਂ
ਸਭ ਓਸ ਦੇ ਆਕਾਰੇ
ਲੋਕਾਂ ਨੇ ਕਦ ਸਮਝਣਾ
ਰੱਬ ਨਾਮ ਕਿਸ ਬਲਾ ਦਾ
ਜੋ ਹੁਸਨ ਹੈ ਹਵਾ ਦਾ
ਇਹ ਅੰਤ ਹੈ ਕਲਾ ਦਾ।



# ਸੋਨ-ਫੁੱਲੀਆਂ ਕਾਤਰਾਂ

ਇਸ਼ਕ ਨੂੰ ਸਦੀਆਂ ਤੋਂ ਇੱਕ ਵਰਦਾਨ ਹੈ
ਤੂੰ ਸਭ ਲੁਟਾ ਕੇ , ਫੇਰ ਵੀ ਸੁਲਤਾਨ ਹੈਂ
ਇਹ ਪਰਬਤਾਂ 'ਤੇ ਧੁੱਪ ਦੀ ਜੋ ਪਾਣ ਹੈ
ਇਹ ਆਸ਼ਕਾਂ ਨੂੰ ਰੱਬ ਨੇ ਕੀਤੀ ਦਾਨ ਹੈ।

ਇਸ ਲਿਸ਼ਕ ਤੋਂ ਵਾਂਝੇ ਰਹਿਣ ਦਾ ਹੈ ਸਿਲਾ
ਕਿ ਸਾਡੀਆਂ ਅੱਖਾਂ 'ਚ ਜਿਹੜਾ ਕਾਣ ਹੈ
ਇਹ ਧੁੱਪ ਜਿਹੜੀ ਚਿੱਟਿਆਂ ਬਾਜ਼ਾਂ ਜਿਹੀ
ਦੈਵੀ ਜਿਹਾ ਕੋਈ ਜਾਪਦੀ ਫ਼ਰਮਾਨ ਹੈ।

ਇਹ ਸਾਡੀਆਂ ਦੇਹਾਂ ਦੇ ਰੰਗਲੇ ਚਰਖੜੇ
ਇਹਨਾਂ ਦੀ ਘੂਕਰ ਇਸ਼ਕ ਦਾ ਹੀ ਗਾਣ ਹੈ
ਇਹ ਧੁੱਪ ਵਿੱਚ ਪੱਕਦੇ ਰਹੇ ਤੇ ਘੜ ਲਏ
ਇਹ ਲਰਜ਼ਦੇ ਰੁੱਖਾਂ ਦੀ ਹੀ ਸੰਤਾਨ ਹੈ।

ਇਹ ਰੁੱਖ ਜਿਨ੍ਹਾਂ ਹੇਠ ਬਹਿ ਕੇ ਜਾਪਦੈ
ਕਿ ਪਿਆਰ ਹੀ ਧਰਮਾਂ ਦਾ ਬੂਹਾ ਖੋਲ੍ਹਦੈ
ਕਿ ਖ਼ਾਬ ਤਾਂ ਬੱਸ ਦੂਧੀਆ ਜਿਹੀ ਝੱਗ ਨੇ
ਮੱਥਿਆਂ ਨੂੰ ਕੇਵਲ ਸੱਚ ਹੀ ਪੜਚੋਲਦੈ।

ਬੇ-ਰੌਣਕਾ ਬੂਟਾ ਸਰੂ ਦਾ ਜਿਉਂ ਕਿਤੇ
'ਕੱਲਾ ਖੜ੍ਹੈ ਪਰ ਫੇਰ ਵੀ ਕੁਝ ਬੋਲਦੈ

ਇਹ ਬੋਲੀਆਂ ਨੂੰ ਸਮਝਦਾ ਓਹੀ ਜਿਹੜਾ
ਬੇਖ਼ੌਫ਼ ਹੋ ਕੇ ਚਾਨਣਾਂ ਨੂੰ ਟੋਲਦੈ।

ਸੋਨ-ਫੁੱਲੀਆਂ ਕਾਤਰਾਂ ਸਮਿਆਂ ਦੀਆਂ
ਜਿਨ੍ਹਾਂ ਦਾ ਹਰ ਥਾਂ ਸਜ ਰਿਹਾ ਦਰਬਾਰ ਹੈ
ਜਿਨ੍ਹਾਂ ਦਾ ਹੋਣਾ ਧਰਤੀਆਂ ਦੀ ਸ਼ਾਨ ਹੈ
ਜਿਨ੍ਹਾਂ ਬਿਨਾਂ ਨਾ ਸੁਹਜ ਹੈ, ਨਾ ਪਿਆਰ ਹੈ।

ਮੈਨੂੰ ਤਾਂ ਇਉਂ ਵੀ ਜਾਪਦੈ ਕਿ ਧੁੱਪ ਜਿਉਂ
ਮਾਂਵਾਂ ਦੇ ਕੋਸੇ ਦੁੱਧ ਦਾ ਆਧਾਰ ਹੈ
ਵੈਸਾਖ ਵਿੱਚ ਕਣਕਾਂ ਨੂੰ ਜਾ ਕੇ ਪੁੱਛਣਾ
ਇਸ ਬਾਬਤਾਂ ਉਹਨਾਂ ਦਾ ਕੀ ਵਿਚਾਰ ਹੈ?

ਸ਼ਾਇਦ ਉਹ ਜਿਹੜੇ ਕੋਹਲੂਆਂ ਵਿੱਚ ਪੀੜ'ਤੇ
ਉਹਨਾਂ ਦੇ ਪਿੱਛੋ ਧੁੱਪ ਦੀ ਹੀ ਧਾਰ ਹੈ
ਇਹਨਾਂ ਦੀ ਮੈਨੂੰ ਇੱਕ ਸਦੀ ਤੋਂ ਢੂੰਡ ਸੀ
ਇਹ ਜਾਂਗਲੀ ਧੁੱਪਾਂ ਮੇਰਾ ਘਰ-ਬਾਰ ਹੈ।



# ਕੱਕਾ ਚਾਨਣ

ਲਗਰੇ ਕੱਚੀਏ, ਲਾਲ ਕਰੂੰਬਲ
ਗੰਦਲੇ ਸੌਂਫ਼ ਦੀਏ
ਤੇਰਾ ਸੁਹਜ ਕਰੇਂਦਾ
ਖ਼ਲਕਤ 'ਤੇ ਸਰਦਾਰੀ
ਤੇਰੀ ਚੁੰਨੀ 'ਤੇ ਇਉਂ
ਲਾਲ ਲਕੀਰਾਂ ਵੱਜੀਆਂ ਨੇ
ਬਈ ਜੀਕਣ ਮੂੰਗਫਲ਼ੀ ਦੇ
ਫੁੱਲਾਂ ਉੱਤੇ ਧਾਰੀ।

ਤੇਰੀ ਸੇਲ੍ਹੀ ਤਾਂ ਜਿਉਂ
'ਡਾਰ ਹੋਵੇ ਕੋਈ ਚਿੜੀਆਂ ਦੀ
ਜਿਹੜੀ ਪੱਛੋਂ ਦੇ ਵੱਲ
ਉੱਡ ਜਾਏ ਮਾਰ ਉਡਾਰੀ
ਤੈਨੂੰ ਹਵਾ ਦੇ ਬੁੱਲੇ
ਨਾਗ-ਵਲੇਵਾਂ ਪਾ ਲੈਂਦੇ
ਚੰਨ ਦਾ ਕੱਕਾ ਚਾਨਣ
ਹਿੱਕ 'ਤੇ ਕਰੇ ਸਵਾਰੀ।

ਤੋਪੇ, ਧਾਗੇ, ਫੁੱਲ, ਸਗ੍ਹਾਣੇ
ਚੁੱਲ੍ਹੇ, ਚਰਖਿਆਂ 'ਤੇ
ਤੇਰੇ ਹੰਸਣੀਆਂ ਜਏ
ਹੱਥਾਂ ਦੀ ਮੁਖਤਿਆਰੀ
ਤੇਰੇ ਸਾਹਾਂ ਦੇ ਵਿੱਚ

ਰੋਹੀ ਗਿੱਧਾ ਪਾਉਂਦੀ ਏ
ਨੀਂ ਕੋਈ ਨਾਗ ਲਾਹ ਗਿਆ
ਅੜੀਏ ਕੰਜ ਕੁਆਰੀ।

ਤੇਰੀ ਧੂਣੀ ਜੇਡ ਫ਼ਕੀਰੀ
ਮੌਤੋਂ ਪਿਆਰੀਏ ਨੀਂ
ਪਾ ਕੇ ਦਰਸ਼ਨ ਹੋ ਗਈ
ਧੁੱਪ ਵੀ ਤਿੜਕਣ-ਹਾਰੀ
ਧਣੀਆ, ਸੁੰਢ ਰਲਾ ਕੇ
ਰੁੱਤਾਂ ਖਾਣ ਪੰਜੀਰੀਆਂ
ਮੌਸਮ ਕੰਨ ਪੜਵਾਉਣ ਦੀ
ਕਰਦੇ ਫਿਰਨ ਤਿਆਰੀ।

ਰੇਤਾ ਟਿੱਬਿਆਂ ਦਾ ਤੂੰ
ਮਰੂਏ ਦੇ ਵਿੱਚ ਗੁੰਨ੍ਹਦੀ ਏਂ
ਜਦ ਵੀ ਜੰਗਲੇ ਓਹਲੇ
ਬੈਠੇਂ ਕੱਲੀ-ਕਾਰੀ
ਜੀਹਦੀ ਯਾਦ ਦਾ ਪਾਣੀ
ਬੰਨ੍ਹ ਤੋੜ ਕੇ ਚੜ੍ਹ ਗਿਆ ਨੀਂ
ਮੁੰਡਾ ਕੱਚਿਆਂ ਸੇਬਾਂ ਵਰਗਾ
ਛੈਲ ਖਿਡਾਰੀ।

ਪਹਿਲਾਂ ਪੱਤਣਾਂ ਉੱਤੇ
ਛਮਕਾਂ ਦੇ ਨਾਲ ਕੁੱਟਿਆ ਤੂੰ
ਮਗਰੋਂ ਸਾਧ ਬਣੇ ਨੂੰ
ਡਾਹੁੰਦੀ ਪਲੰਘ ਨਵਾਰੀ

ਕੱਚ ਦੀਆਂ ਵੰਗਾਂ ਲਾਹ ਕੇ
ਅੜੀਏ ਨਰਮ ਕਲਾਈਆਂ 'ਚੋਂ
ਨੀਂ ਤੂੰ ਚੁੱਕ ਲੈਂਦੀ ਏਂ
ਕੀਕਣ ਕੁੜੇ ਕਟਾਰੀ ?



# ਸ਼ੀਸ਼ਮਹਿਲ ਮੁਸਕਾਨ

ਇਉਂ ਫੁਦਕਣ ਲੱਗਦੀ ਜਿੰਦ ਸਾਡੀ
ਤੇਰੀ ਸ਼ੀਸ਼ਮਹਿਲ ਮੁਸਕਾਨ ਉੱਤੇ
ਉੱਡੇ ਕਾਗ ਜਿਉਂ ਤੂਤਾਂ ਘੋਨਿਆਂ ਤੋਂ
ਚਿੜੀ ਜ਼ਾਤ ਖੇਡੇ ਸਾਗਵਾਨ ਉੱਤੇ ।

ਮੋਰਪੰਖ ਦਾ ਬੂਟੜਾ ਚੌਰ ਕਰੇ
ਹਵਾ ਅੱਥਰੀ ਦੇ ਫ਼ਰਮਾਨ ਉੱਤੇ
ਜਾਂ ਕਿਸੇ ਸ਼ਿਕਾਰੀ ਦਸਤੇ ਨੇ
ਬੋਸਾ ਰੱਖਿਆ ਤੀਰ-ਕਮਾਨ ਉੱਤੇ ।

ਹੈ ਮਹਿਕ ਜਿਉਂ ਪੈਂਦਾ ਰੇਤੜ ਵੇ
ਚਹੁੰ ਕਣੀਆਂ ਦੇ ਫੁਸਲਾਣ ਉੱਤੇ
ਜਾਂ ਨੀਂਹਾਂ ਉੱਖੜ ਜਾਂਦੀਆਂ ਨੇ
ਜਿਉਂ ਘੂੰਗਟ ਦੇ ਸਰਕਾਣ ਉੱਤੇ।

ਜਿਉਂ ਸਹੇ ਨੇ ਛਾਲ਼ ਲਗਾ ਦਿੱਤੀ
ਜੰਗਲ ਦੀ ਕਿਸੇ ਢਲਾਨ ਉੱਤੇ
ਜਾਂ ਬੂਟੀਆਂ ਪਾਉਂਦਾ ਖ਼ੂਨ ਜਿਵੇਂ
ਇੱਕ ਯੋਧੇ ਦੀ ਕਿਰਪਾਨ ਉੱਤੇ।



# ਧਾਗਾ ਮੇਰੇ ਦਾਜ ਦਾ

ਕਿੱਕਰ ਦਾ ਸੱਕ ਉੱਬਲੇ
ਤੇ ਜੜਾਂ ਮਜੀਠ ਦੀਆਂ
ਇੱਕ ਚੁਟਕੀ ਸੂਹੇ ਖ਼ਾਬ ਦੀ
ਨਿੱਤ ਸੁਪਨੇ ਪੀਠਦੀਆਂ
ਵਿੱਚ ਰੰਗਣ ਖੱਦਰ ਨੱਢੀਆਂ
ਤੇ ਡੁੱਲ੍ਹ-ਡੁੱਲ੍ਹ ਪੈਂਦਾ ਚਾਅ
ਵੇ ਅੱਕ ਦੇ ਕੂਲ਼ੇ ਫੰਭਿਆ
ਕਿਤੋਂ ਉੱਡਦਾ-ਉੱਡਦਾ ਆ।

ਅੱਜ ਕੋਟਿ ਕਲੀ ਦਾ ਰੰਗ ਵੇ
ਤੇਰੀ ਦੇਹ ਨੂੰ ਦਿਆਂ ਚੜ੍ਹਾ
ਤੇ ਪਿੰਜ-ਤੁੰਬ ਸੰਗ ਸਲੀਕਿਆਂ
ਮੈਂ ਧਾਗਾ ਲਵਾਂ ਬਣਾ
ਇਹ ਧਾਗਾ ਮੇਰੇ ਦਾਜ ਦਾ
ਮੈਨੂੰ ਲੱਗਦਾ ਸਕਾ ਭਰਾ
ਜਾਂ ਰੋਹੀ ਵਾਲ਼ੇ ਖੇਤ ਨੂੰ
ਇੱਕ ਜਾਂਦੀ ਪਹੀ ਜਿਹਾ।

ਬਿਰਖ ਨਿਵਾਈਆਂ ਟਾਹਣੀਆਂ
ਤੇ ਅਸਾਂ ਨਿਵਾਈ ਧੌਣ
ਕਿ ਹੱਥ ਭਰੇਂਦੇ ਤੋਪਿਆਂ ਨੂੰ
ਬੁੱਲ੍ਹ ਤਾਂ ਛੋਂਹਦੇ ਗੌਣ
ਇੱਕ ਉੱਡਣ ਤਿੱਤਰ-ਖੰਭੀਆਂ

ਜੋ ਅੱਗ ਕਲੇਜੇ ਲਾਉਣ
ਤੇ ਦੂਜਾ ਪੱਤਰੋ-ਪੱਤਰੀਂ
ਅੱਜ ਮੱਛਰੀ ਫਿਰਦੀ ਪੌਣ।

ਸੁੱਭਰ ਤੇ ਤਿਲ ਪੱਤਰਾ
ਹਾਏ ਨੀਲਕ, ਘੁੰਗਟ ਬਾਗ
ਇੱਕ ਚੋਪ ਤਾਂ ਬੜੀ ਰੰਗੀਲੜੀ
ਧਾਗੇ ਦੇ ਖੁੱਲ੍ਹ ਗਏ ਭਾਗ
ਇਹ ਧੁੱਪਾਂ ਜ਼ਹਿਰ-ਕਸ਼ੀਦੀਆਂ
ਇਹ ਧਰਤਾਂ ਮੋਰਨੀਆਂ
ਨੀਂ ਬਾਬਲ ਆਖੇ ਪੈਂਦੀਆਂ
ਨੇ ਧੀਆਂ ਤੋਰਨੀਆਂ।

ਇੱਕ ਸੂਈ ਮੇਰੀ ਨਿੱਕੜੀ
ਇੱਕ ਦਰਦ ਸਲੰਮੜੇ ਨੇ
ਲਿਖਿਆਂ ਸਾਹਾਂ ਨੂੰ ਚੁਗਣਾ ਹੈ
ਪਰ ਮਾਣਸ-ਚੰਮੜੇ ਨੇ
ਅੱਜ ਲਾਲ ਝਰੰਗ ਤਾਂ ਹੋ ਗਏ
ਇਹ ਖੱਦਰ ਦੇ ਦਰਿਆ
ਮੈਨੂੰ ਅਗਲੇ ਘਰ ਵਿੱਚ ਤੋਰ ਕੇ
ਪਰ 'ਕੱਲੀ ਰਹਿ ਜਾਊ ਮਾਂ।

ਜਿਉਂ ਹਵਾ 'ਚ ਕੰਬਣ ਮੂੰਗਰੇ
ਮੇਰਾ ਮੱਥਾ ਜਿਹਾ ਡਰੇ
ਤੇ ਨਾਲ਼ੇ ਵੰਗਾਂ-ਮਹਿੰਦੀਆਂ ਦਾ
ਸੁਪਨਾ ਇੱਕ ਤਰੇ

ਮੈਂ ਬਣ'ਜਾਂ ਫੁੱਲ ਫੁਲਕਾਰੀਆਂ
ਕੋਈ ਤੋਪੇ ਆਣ ਭਰੇ
ਮੈਨੂੰ ਚੁੰਮ ਕੇ ਹਿੱਕ ਨਾ' ਲਾ ਲਵੇ
ਮੇਰੇ ਸੱਭੋ ਦੁੱਖ ਹਰੇ।



# ਪਿੱਪਲੀ

(ਭੈਣ ਦੇ ਵਿਆਹ 'ਤੇ)

ਲੈ ਲੱਗੀ ਹੋਣ ਵਿਦਾਈ ਨੀਂ
ਪੀਂਘਾਂ ਦੀ ਅੱਖ ਭਰ ਆਈ ਨੀਂ
ਛਾਂਵਾਂ ਨੇ ਕੀਤਾ ਦਾਨ ਕੁੜੇ
ਪਿੱਪਲੀ ਦਾ ਰੱਖ ਲਈਂ ਮਾਣ ਕੁੜੇ।

ਸ਼ਗਨਾਂ ਦੇ ਰੰਗਲੇ ਵੇਸਾਂ ਨੂੰ
ਇਹ ਝੋਲ਼ੇ, ਪੱਖੀਆਂ, ਖੇਸਾਂ ਨੂੰ
ਲੈ ਜਾਵੀਂ ਆਪਣੇ ਦੇਸਾਂ ਨੂੰ
ਔਂਡਿਆਂ 'ਤੇ ਗਾਏ ਗਾਣ ਕੁੜੇ
ਪਿੱਪਲੀ ਦਾ ਰੱਖ ਲਈਂ ਮਾਣ ਕੁੜੇ।

ਤਲ਼ੀਆਂ ਨੂੰ ਚੜ੍ਹ ਗਈ ਮਹਿੰਦੀ ਨੀਂ
ਜਿਹੜੀ ਸਵਾ ਸਾਲ ਨਾ ਲਹਿੰਦੀ ਨੀਂ
ਹੈ ਮਹਿਕ ਉਮਰ ਤੱਕ ਰਹਿੰਦੀ ਨੀਂ
ਸੱਤ ਜਨਮ ਦਾ ਮਿਲਿਆ ਹਾਣ ਕੁੜੇ
ਪਿੱਪਲੀ ਦਾ ਰੱਖ ਲਈਂ ਮਾਣ ਕੁੜੇ।

ਸੋਨੇ ਦੀਆਂ ਡਲ਼ੀਆਂ ਚੱਬਦਾ ਏ
ਜਿਹੜਾ ਕਿਸਮਤ ਕਰਕੇ ਲੱਭਦਾ ਏ
ਨੀਂ ਓਹ ਰਾਜਿਆਂ ਵਾਂਗੂੰ ਫੱਬਦਾ ਏ
ਕੱਲ੍ਹ ਤੱਕ ਸੀ ਜੋ ਅਣਜਾਣ ਕੁੜੇ
ਪਿੱਪਲੀ ਦਾ ਰੱਖ ਲਈਂ ਮਾਣ ਕੁੜੇ।

ਬਾਬੁਲ ਦੀ ਪੱਗ ਦਾ ਟੋਟਾ ਨੀਂ
ਮੂੰਹ ਕਦੇ ਕਰੀਂ ਨਾ ਮੋਟਾ ਨੀਂ
ਤੂੰ ਕਲੀ ਨਹੀਂ , ਤੂੰ ਜੋਟਾ ਨੀਂ
ਤੂੰ ਦੋ ਕੁੱਲਾਂ ਦੀ ਸ਼ਾਨ ਕੁੜੇ
ਪਿੱਪਲੀ ਦਾ ਰੱਖ ਲਈਂ ਮਾਣ ਕੁੜੇ।

ਤੇਰੇ ਜਾਣੇ ਅਤੇ ਪਛਾਣੇ ਨੀਂ
ਤੇਰੇ ਪਿੰਡ ਦੇ ਬਾਲ-ਨਿਆਣੇ ਨੀਂ
ਕੱਲ੍ਹ ਬਣ ਜਾਵਣਗੇ ਰਾਣੇ ਨੀਂ
ਅੱਜ ਚੁਗਦੇ ਫਿਰਦੇ ਭਾਨ ਕੁੜੇ
ਪਿੱਪਲੀ ਦਾ ਰੱਖ ਲਈਂ ਮਾਣ ਕੁੜੇ।

ਲੈ ਲੱਗੀ ਹੋਣ ਵਿਦਾਈ ਨੀਂ
ਪੀਂਘਾਂ ਦੀ ਅੱਖ ਭਰ ਆਈ ਨੀਂ
ਛਾਂਵਾਂ ਨੇ ਕੀਤਾ ਦਾਨ ਕੁੜੇ
ਪਿੱਪਲੀ ਦਾ ਰੱਖ ਲਈਂ ਮਾਣ ਕੁੜੇ।



# ਨਵ-ਰੁੱਤ ਦੀ ਟਕਸਾਲ

ਉੱਡਦੀਆਂ ਪੰਜ ਕੌਂਕਿਆਂ ਦੀ
ਓਟ ਹੇਠਾਂ ਸ਼ਿੱਦਤਾਂ
ਉੱਠੇ ਗੁਰੂ ਗੋਬਿੰਦ ਸਿੰਘ
ਜਿੱਥੋਂ ਦੀ ਤਾੜੀ ਮਾਰ ਕੇ
ਮਿੱਟੀ ਨੇ ਨਕਸ਼ਾ ਤੌਂਕਿਆ
ਲੋਹੇ ਦੀ ਨੰਗੀ ਧਾਰ ਦਾ
ਬਦੀਆਂ ਦੇ ਖੇਮੇ ਪੁੱਟ ਕੇ
ਅਣਖਾਂ ਦੇ ਚਿੱਲੇ ਚਾੜ੍ਹ ਕੇ ।

ਬਾਜ਼ਾਂ ਦੇ ਭੂਸਲ ਖੰਭ ਤੋਂ
ਝੜਦੇ ਨੇ ਓਥੇ ਫ਼ਲਸਫ਼ੇ
ਤੇ ਬਹਿੰਦੀਆਂ ਨੇ ਕੋਰੀਆਂ
ਰੁੱਤਾਂ ਪਲਾਥੀ ਮਾਰ ਕੇ
ਤਰਦੀਆਂ ਨੇ ਜਾਮਣੀ ਚੁੱਪਾਂ
ਹਵਾ ਦੀ ਕਾਂਗ 'ਤੇ
ਰੋਹੀ ਦੇ ਰਾਗੀ ਬਾਵਰੇ
ਝੂੰਮਣ ਸੁਰਾਂ ਦੀ ਤਾਰ 'ਤੇ ।

ਜਦ ਵੀ ਹੈ ਆਉਣਾ ਬੱਕੀਆਂ ਨੇ
ਸੀਸ ਲੈ ਕੇ ਬਾਪ ਦਾ
ਕਾਲ਼ੇ ਸਿਆਹ ਪੈਂਡਿਆਂ ਨੂੰ
ਚਾਨਣਾਂ ਵਿੱਚ ਰੰਗਣਾ
ਰੇਤਾ ਵੀ ਭਰ ਕੇ ਚੁੰਗੀਆਂ

ਪੌਣਾਂ ਦੇ ਉੱਤੇ ਬਹਿ ਗਿਆ
ਤੇ ਆਖਦੈ ਕਿ ਸਤਿਗੁਰਾਂ ਨੇ
ਅੱਜ ਵਣਾਂ 'ਚੋਂ ਲੰਘਣਾ।

ਜਦ ਪੀਂਦੀਆਂ ਤਾਂ ਅੱਕ ਦੇ
ਡੋਡੇ ਦਾ ਰਸ ਹੀ ਪੀਂਦੀਆਂ
ਜਦ ਲਾਉਂਦੀਆਂ ਸਿਰਹਾਣਾ
ਏਹੇ ਟਿੰਡ ਦਾ ਹੀ ਲਾਉਂਦੀਆਂ
ਰਾਤਾਂ ਨੇ ਹੱਦੋਂ ਠੰਢੀਆਂ
ਪੈਰਾਂ 'ਚ ਸੂਲਾਂ ਪੁੜਦੀਆਂ
ਮਾਛੀਵਾੜੇ ਦਿਆਂ ਜੰਗਲਾਂ ਵਿੱਚ
ਖ਼ਾਲਸਾਈ ਮਸਤੀਆਂ।

ਨਿਰਵੈਰ ਹੈ, ਸ਼ਾਹਕਾਰ ਹੈ
ਤੀਰਾਂ ਦਾ ਉਹ ਆਕਾਰ ਜੋ
ਕੇਵਲ ਵਿਨਾਸ਼ਕ ਹੀ ਨਹੀਂ
ਨਵ-ਰੁੱਤ ਦੀ ਟਕਸਾਲ ਹੈ
ਕਲਮ-ਏ-ਦਸਮ ਦੀ ਨੋਕ 'ਚੋਂ
ਸੁਰਖ਼ੀ ਜੋ ਖਿੰਡ ਗਈ ਬੇਲੀਓ
ਇਹ ਵਗ ਰਹੇ ਪਾਣੀ ਉਹਨਾਂ ਹੀ
ਕਿਣਕਿਆਂ ਦੀ ਝਾਲ਼ ਹੈ।

ਡੂੰਘੀ ਧਰਤ ਦੀ 'ਵਾਜ਼ ਨੂੰ
ਸੁਣਨਾ ਹੀ ਸਿੱਖੀ ਧਰਮ ਹੈ
ਚਾਰੇ ਦਿਸ਼ਾਵਾਂ ਜੁੜਦੀਆਂ
ਉਹੀ ਗੁਰੂ ਦਾ ਦੁਆਰ ਹੈ
ਪਾਣੀ ਦੇ ਕੱਚ 'ਤੇ ਉੱਸਰੇ

ਧੁੱਪਾਂ ਦੇ ਬੁੱਤ ਹੀ ਤਖ਼ਤ ਨੇ
ਸੂਰਜ ਦਾ ਚਾਨਣ ਹੱਦ ਹੈ
ਕੁੱਲ ਜਗਤ ਹੀ ਪਰਿਵਾਰ ਹੈ।

ਇਹ ਕਿਸ ਦਾ ਜੁੱਸਾ ਲਿਸ਼ਕਦੈ
ਸਾਡੇ ਵਿਹੜਿਆਂ ਦੀ ਧੁੱਪ 'ਚੋਂ
ਇਹ ਕਿਸ ਦਾ ਚੋਲ਼ਾ ਬਣ ਗਿਆ
ਸਾਡੇ ਸਿਰ ਉੱਤੇ ਅਸਮਾਨ ਬਈ
ਉਹ ਕੌਣ ਸੀ ਜਿਸ ਦੇ ਮਗਰ
ਤੁਰ ਪਏ ਸੀ ਪੈੜਾਂ ਪੂਜਦੇ
ਕਲਗੀ, ਨਗਾਰਾ, ਚਾਨਣੀ
ਝੰਡੇ, ਤਖ਼ਤ, ਕਿਰਪਾਨ ਬਈ?

ਗੋਬਿੰਦ ਹੀ ਹੈ ਸਾਡਿਆਂ
ਆਜ਼ਾਦ ਸਾਹਾਂ ਦੀ ਲੜੀ
ਗੋਬਿੰਦ ਹੀ ਸਾਡੀ ਜ਼ੁਬਾਂ ਦਾ
ਸਭ ਤੋਂ ਸੁੱਚਾ ਵਾਕ ਹੈ
ਗੋਬਿੰਦ ਹੀ ਸੁੱਕਾ, ਸਖ਼ਤ
ਗੋਬਿੰਦ ਹੀ ਤਰ, ਮਖ਼ਮਲੀ
ਗੋਬਿੰਦ ਅੱਕ, ਸੰਦਲ, ਹਵਾ
ਠੂਠਾ, ਸਿੰਘਾਸਣ, ਖ਼ਾਕ ਹੈ।



# ਅੰਮ੍ਰਿਤ ਛਿੱਟੇ

(ਤੇਰੀ ਸੰਗਤ 'ਚ)

ਨਾ ਲੱਧੀ ਨੇ ਦੁੱਲਾ ਜਾਇਆ
ਪੌਣਾਂ ਦਾ ਹਮਸਾਇਆ
ਨਾ ਹੀ ਕੋਰੀ ਚਾਟੀ ਵਿੱਚੋਂ
ਮੱਖਣ ਕਿਸੇ ਚੁਰਾਇਆ।

ਨਾ ਪੁਸ਼ਕਰ ਦੇ ਕੰਢੇ ਕੋਈ
ਗੋਬਿੰਦ ਬਾਬਾ ਆਇਆ
ਨਾ ਵਾਰਿਸ ਨੇ ਬੈਠ ਮਸੀਤੇ
ਸੱਜਰਾ ਫੁੱਲ ਖਿੜਾਇਆ।

ਨਾ ਹੀ ਛੋਲੇ ਪੱਕਣ ਲੱਗੇ
ਨਾ ਹੀ ਚੇਤ ਸੁਹਾਇਆ
ਨਾ ਹੀ ਪੁੱਠੀ ਅਰਘ ਚੜ੍ਹਾ ਕੇ
ਨਾਨਕ ਨੇ ਸਮਝਾਇਆ।

ਤਾਂ ਸੁੱਖ ਦਾ ਸਾਹ ਕਿੰਝ ਆਇਆ?

ਨਾ ਮਰੀਅਮ ਨੇ ਇੱਕ ਲੱਪ ਸ਼ੱਕਰ
ਚਾਦਰ ਹੇਠ ਲੁਕੋਈ
ਨਾ ਲਾਲੋ ਦੇ ਟੁੱਕਰ ਵਿੱਚੋਂ
ਧਾਰ ਸਮੁੰਦਰ ਚੋਈ।

ਨਾ ਕੱਚ-ਭੁੰਨੀ ਸਤੀ ਦੇ ਨੇਤਰ
ਡਿੱਗੇ ਆਣ ਪਹਾੜੀਂ
ਨਾ ਹੀ ਕਾਮ ਦੇਵ ਨੇ ਧੁੱਪ ਨੂੰ
ਵੇਖ ਕੇ ਮਾਰੀ ਤਾੜੀ।

ਨਾ ਅਰਫ਼ਾਹਾਂ ਨੇ ਅੱਜ ਆਦਮ-
ਹਵਾ ਦਾ ਮੇਲ ਕਰਾਇਆ
ਨਾ ਹੀ ਕੋਈ ਗੌਤਮ ਸਖੀਓ
ਬੁੱਧ-ਬੁੱਧ ਅਖਵਾਇਆ।

ਤਾਂ ਸੁੱਖ ਦਾ ਸਾਹ ਕਿੰਝ ਆਇਆ?

ਨਾ ਅੱਜ ਰੂਪ ਰੰਗੀਲਾ ਤੋਤਾ
ਦਾਖਾਂ ਟੁੱਕਣ ਆਇਆ
ਨਾ ਕੋਈ ਹਰਿਆ-ਹਰਿਆ ਬੂਟਾ
ਕਿਰਨਾਂ ਤੋਂ ਸ਼ਰਮਾਇਆ।

ਨਾ ਅੱਜ ਮਾਂ ਨੇ ਸੁੱਕੇ ਝਾਟੇ
ਜੂਹੀ ਗੰਧ ਖਿੰਡਾਈ
ਨਾ ਅੱਜ ਨਿੱਕੀ ਭੈਣ ਨੇ ਕੀਤੀ
ਗੁੱਡੀਆਂ ਦੀ ਕੁੜਮਾਈ।

ਨਾ ਰਾਵੀ ਦੇ ਕੰਢੇ ਰਿਖੀਆਂ
ਵੇਦਾਂ ਕਲਮ ਛੁਹਾਇਆ
ਨਾ ਅੱਜ ਮੇਰੇ ਸਿਰ ਤੋਂ ਉੱਡਿਆ
ਪੰਜ ਫੂਲਨ ਦਾ ਸਾਇਆ।

ਤਾਂ ਸੁੱਖ ਦਾ ਸਾਹ ਕਿੰਝ ਆਇਆ?



# ਤਾਰਿਆਂ ਦੀ ਰੁੱਤ

ਹਰਿਆਂ ਮੈਦਾਨਾਂ ਤੋਂ ਲੰਘਦਾ
ਸਰਸਬਜ਼ ਕੰਢਿਆਂ 'ਚੋਂ ਬਹਿੰਦਾ
ਮੈਂ ਕੁਝ ਵੀ ਤਾਂਘਣਾ ਭੁੱਲ ਗਿਆ।
ਬੱਸ ਇੰਨਾ ਕੁ ਯਾਦ ਰਿਹਾ ਕਿ
ਗੱਲਾਂ ਕਰਨ ਨੂੰ ਤਾਂ ਅਸਮਾਨ ਹੀ ਨਹੀਂ ਮੁੱਕਦਾ
ਲਿਖਣ ਨੂੰ ਤਾਂ ਸਗਲ ਧਰਤ ਪਈ ਹੈ।
ਸੁਣੀ ਤਾਂ ਅਜੇ ਹਵਾ ਵੀ ਨਹੀਂ
ਤੇ ਮੈਂ ਤੈਂਨੂੰ ਹਰ ਰੁੱਤ ਵਿੱਚ ਪਿਆਰ ਕੀਤਾ ਹੈ
ਜਿਵੇਂ ਕਿ ਤਾਰੇ ਰੋਜ਼ ਚੜ੍ਹਦੇ ਨੇ
ਤਾਰਿਆਂ ਦੀ ਕੋਈ ਰੁੱਤ ਨਹੀਂ ਹੁੰਦੀ।



# ਸੋਹਣਾ ਜਿਹਾ ਮੁਹਾਂਦਰਾ

ਅੜੀਏ ਫੁਲਝੜੀਏ
ਇੱਕ ਸੋਹਣਾ ਜਿਹਾ ਮੁਹਾਂਦਰਾ ਨੀਂ
ਰੋਜ਼ ਮੇਰੇ ਸੁਪਨੇ 'ਚ ਆਂਵਦਾ
ਆਪ ਵੀ ਨਾ ਸੌਂਦਾ ਨਾਲ਼ੇ
ਮੈਨੂੰ ਵੀ ਨਾ ਸੌਣ ਦਿੰਦਾ
ਹਾਏ ਸੁੱਤੀ ਪਈ ਨੂੰ ਜਗਾਂਵਦਾ।

ਮੀਢੀਆਂ ਗੁੰਦਾਵਾਂ ਕਦੇ
ਗੁੱਤ ਨੀਂ ਕਰਾਵਾਂ
ਓਹੋ ਜਾਣਦਾ ਰਕਾਨਾਂ ਵਾਲੇ ਚੱਜ ਨੀਂ
ਜਾਪਦਾ ਏ ਮੈਂਨੂੰ ਮਾਈ
ਹੀਰ ਦਾ ਓਹ ਬੱਚੜਾ ਨੀਂ
ਵੇਖ-ਵੇਖ ਆਂਵਦਾ ਨਾ ਰੱਜ ਨੀਂ
ਕਿਹੜਿਆਂ ਨੀਂ ਬਾਗਾਂ ਦਾ ਓਹ
ਮੋਰ ਹੈ ਛਬੀਲੜਾ
ਜੋ ਫਿਰਦਾ ਮੱਥੇ 'ਚ ਪੈਲਾਂ ਪਾਂਵਦਾ
ਹਾਏ ਸੁੱਤੀ ਪਈ ਨੂੰ ਜਗਾਂਵਦਾ।

ਉਹਦੇ ਲਈ ਤਾਂ ਅੜੀਏ ਨੀਂ
ਕੱਢ ਕੇ ਲੈ ਆਵਾਂ ਹਾਏ
ਤਾਰਿਆਂ 'ਚੋਂ ਤਾਰਿਆਂ ਦਾ ਭਾਰ ਮੈਂ
ਮਿਲ ਜਾਵੇ ਮੈਂਨੂੰ ਕਿਤੇ
ਸਾਂਵਲਾ ਜੇ ਸੱਚੀਂ-ਮੁੱਚੀਂ

ਚੁੰਨੀ ਦੀ ਹੀ ਗੰਢ ਲਵਾਂ ਮਾਰ ਮੈਂ
ਮੈਲ਼ੇ-ਮੈਲ਼ੇ ਪੈਰ ਜਿਵੇਂ
ਯੁੱਗਾਂ ਦਾ ਓਹ ਯਾਤਰੂ ਨੀਂ
ਧੋ-ਧੋ ਕੇ ਦਿਲ 'ਚ ਟਿਕਾਂਵਦਾ
ਹਾਏ ਸੁੱਤੀ ਪਈ ਨੂੰ ਜਗਾਂਵਦਾ।

ਖੌਰੇ ਮੈਂਨੂੰ ਹੋਈ ਜਾਂਦਾ
ਦਿਨੋ-ਦਿਨ ਕੀ
ਲੱਗੇ ਨਿੱਕੇ-ਨਿੱਕੇ ਕੰਮਾਂ ਵਿੱਚ ਜੀ ਨੀਂ
ਤਿੰਨੇ ਡੰਗ ਪਾਉਨੀਂ ਆਂ ਮੈਂ
ਚੂਰੀਆਂ ਕਾਵਾਂ ਨੂੰ ਨਾਲ਼ੇ
ਰਿਸ਼ਮਾਂ ਦੇ ਚੁਗਦੀ ਆਂ ਬੀ ਨੀਂ
ਆਸਾਂ ਦਿਆਂ ਕੌਲ਼ਿਆਂ ਨੂੰ
ਕਲ਼ੀਆਂ ਕਰਾ ਕੇ ਨੀਂ ਉਹ
ਕੌਲ਼ਿਆਂ ਤੋਂ ਘੁੱਗੀਆਂ ਉਡਾਂਵਦਾ
ਹਾਏ ਸੁੱਤੀ ਪਈ ਨੂੰ ਜਗਾਂਵਦਾ ।

ਬੈਠ ਕੇ ਝਲਾਨੀ ਦੀਆਂ
ਮੋਰੀਆਂ ਦੇ ਨੇੜੇ ਜਦੋਂ
ਕਰਦੀ ਆਂ ਪੇੜੇ ਮੈਂ ਸੁਲੱਖਣੇ
ਵੱਖੀ ਵਿੱਚ ਸੁੱਤੇ ਪਏ
ਮੋਰ ਜਾਗ ਪੈਂਦੇ
ਮੈਂਨੂੰ ਆਉਂਦੇ ਨਹੀਂ ਸਖੀਏ ਨੀਂ ਡੱਕਣੇ
ਪਿੱਪਲਾਂ ਦੇ ਜੜੀਂ
ਫਿਰਾਂ ਭੁੱਕਦੀ ਸੰਧੂਰ
ਖੌਰੇ ਉਹ ਵੀ ਹੋਵੇ ਸੁਪਨੇ ਰੰਗਾਂਵਦਾ
ਹਾਏ ਸੁੱਤੀ ਪਈ ਨੂੰ ਜਗਾਂਵਦਾ ।

ਝੜਦਾ ਵਸਾਖ ਵਿੱਚ
ਅੰਬੀਆਂ ਦਾ ਬੂਰ ਜਿਵੇਂ
ਇੰਝ ਓਹਦੇ ਪੋਟਿਆਂ 'ਚੋਂ ਸੇਕ ਨੀਂ
ਚਿੱਤ ਵਿੱਚ ਮੇਰੇ
ਚੰਗਿਆੜੀਆਂ ਜੋ ਉੱਠਦੀਆਂ
ਪਾ ਨਾ ਸਕੀ ਓਹਨਾਂ ਦਾ ਮੈਂ ਭੇਤ ਨੀਂ
ਫੇਰ ਮੇਰੇ ਚਾਵਾਂ ਨੂੰ
ਝਕਾਨੀ ਦੇਕੇ ਰਾਣੀਏ ਨੀਂ
ਛਿਣੋਂ ਛਿਣੀਂ ਹਵਾ ਹੋ ਜਾਂਵਦਾ
ਹਾਏ ਸੁੱਤੀ ਪਈ ਨੂੰ ਜਗਾਂਵਦਾ।



# ਥੇਹਾਂ ਦੀ ਬੋਲੀ

ਨਾ ਹੁਣ ਦਸਤੀਂ ਵੈਦਗੀਆਂ ਨੇ
ਨਾ ਹੀ ਜੰਗਲੀ ਪੱਤਰ
ਸਾਡੇ ਖਰਲੀਂ ਪਿਸ ਜਾਂਦੇ ਹੁਣ
ਮੋਤੀਆਂ ਦੇ ਸੰਗ ਪੱਥਰ ।

ਅੱਗ-ਲੱਗੀਆਂ ਲਹਿਰਾਂ ਦੇ ਉੱਤੇ
ਕਦ ਤੱਕ ਝੂਟੇ ਖਾਂਦੀ
ਕਦ ਤੱਕ ਨੀਲੇ ਪਾਣੀ ਉੱਤੇ
ਮੁਰਗਾਬੀ ਨਸ਼ਿਆਂਦੀ ?

ਕਿਉਂ ਤੁੰਮਿਆਂ ਦੀ ਵੇਲ ਦੇ ਵਿੱਚੋਂ
ਕੌੜ-ਕੁੜੱਤਣ ਮੁੱਕ ਜਾਏ ?
ਕਿਉਂ ਕੋਈ ਅਜਵਾਇਣਾਂ ਦਾ ਪੱਤ
ਬੇ-ਮੁਸ਼ਕਾ ਹੀ ਸੁੱਕ ਜਾਏ ?

ਨਾ ਕੋਈ ਸਾਡੇ ਵਿਹੜੇ ਆਇਆ
ਨਾ ਮੈਂ ਥਿੰਦੇ ਕਰੇ ਦੁਆਰੇ
ਹੋ ਸਕਦਾ ਏ ਰੋਜ਼ ਰਾਤ ਨੂੰ
ਢੂੰਡ ਮੇਰੀ ਵਿੱਚ ਨਿੱਕਲਣ ਤਾਰੇ ।

ਇੱਕ ਬਣਤਰ ਤੋਂ ਦੂਜੀ ਦੇ ਵਿੱਚ
ਇੰਞ ਢਲ਼ ਗਏ ਨੇ ਹਾਣੀ

ਬੋਹਟੀ ਦੇ ਵਿੱਚ ਵਟ ਜਾਂਦੀ ਹੈ
ਜਿਉਂ ਪਿਲਛੀ ਦੀ ਟਾਹਣੀ।

ਹੋ ਸਕਦੈ ਮੈਂ ਆਪਣੀ ਵਲ਼ਗਣ
ਲੇਹਾਂ ਦੇ ਸੰਗ ਸੀਤੀ ਹੋਵੇ
ਜਾਂ ਥੇਹਾਂ ਦੀ ਗੂੰਗੀ ਬੋਲੀ
ਘੁੱਟ-ਦੋ-ਘੁੱਟਾਂ ਪੀਤੀ ਹੋਵੇ।

ਰੱਕੜ, ਮੈਰੇ, ਉੱਜੜੇ-ਬੰਨੇ
ਹੀ ਕਿਉਂ ਮੈਂਨੂੰ ਮੇਰੇ ਲੱਗਦੇ?
ਫੁੱਲ, ਪਰਿੰਦੇ, ਸਾਵੇ-ਖਿੱਤੇ
ਹੀ ਕਿਉਂ ਮੈਂਨੂੰ ਤੇਰੇ ਲੱਗਦੇ?



# ਇਸ਼ਕ ਅਸਮਾਨ ਵਰਗਾ ਹੈ

ਕਿਸੇ ਦਾ ਪਿਆਰ ਪਾਵਣ ਨੂੰ
ਭਲਾਂ ਕੋਈ ਕੀ ਨਹੀਂ ਕਰਦਾ
ਓਹ ਪਰਬਤ ਭੋਰ ਦੇਂਦਾ ਹੈ
ਓਹ ਰੀਝਾਂ ਹੀ ਨਹੀਂ ਕਰਦਾ।

ਲਪੇਟਾਂ ਰੇਸ਼ਮਾਂ ਅੰਦਰ
ਵੇ ਤੇਰੇ ਐਬ ਵੀ ਸੋਹਣੇ
ਜਿਉਂ ਚੰਨ ਦੇ ਦਾਗ ਧੋਵਣ ਨੂੰ
ਕਿਸੇ ਦਾ ਜੀ ਨਹੀਂ ਕਰਦਾ।

ਜੋ ਲਿੱਖਦੈ ਕਾਸ਼ਨੀ ਚਿੱਠੀਆਂ
ਹਵਾ ਦੇ ਵਰਕਿਆਂ ਉੱਤੇ
ਮੇਰੇ ਨਾਲ ਬੋਲਦਾ ਵੀ ਨਈਂ
ਤੇ ਨਫ਼ਰਤ ਵੀ ਨਹੀਂ ਕਰਦਾ।

ਇਸ਼ਕ ਅਸਮਾਨ ਵਰਗਾ ਹੈ
ਜੋ ਨੀਲਾ-ਕੇਸਰੀ ਹੁੰਦੈ
ਤਵੀ 'ਤੇ ਬੈਠ ਜਾਂਦਾ ਹੈ
ਤੇ ਉੱਪਰੋਂ ਸੀ ਨਹੀਂ ਕਰਦਾ।

ਹੈ ਰੇਤਾ ਵੀ ਤਾਂ ਕੱਕਾ ਹੀ
ਮਗਰ ਕੋਈ ਪੈੜ ਨਈਂ ਦਿਸਦੀ

ਅਨੋਖਾ ਸੱਪ ਹੈ, ਤੁਰਦਾ ਤਾਂ ਹੈ
ਪਰ ਲੀਹ ਨਹੀਂ ਕਰਦਾ।

ਕਿ ਬੰਬਲ ਚਾਨਣੀ ਦੇ ਹੁਣ
ਕੋਈ ਵੱਟਦਾ ਨਹੀਂ ਤੌਂਕਿਆ
ਤੇ ਨਿੱਤਰੇ ਪਾਣੀਆਂ ਨੂੰ ਚੌਰ
ਕੋਈ ਮਸਕੀਂ ਨਹੀਂ ਕਰਦਾ।

ਕਿਸੇ ਦਾ ਪਿਆਰ ਪਾਵਣ ਨੂੰ
ਭਲਾਂ ਕੋਈ ਕੀ ਨਹੀਂ ਕਰਦਾ
ਓਹ ਪਰਬਤ ਭੋਰ ਦੇਂਦਾ ਹੈ
ਓਹ ਰੀਝਾਂ ਹੀ ਨਹੀਂ ਕਰਦਾ।



# ਤਖ਼ਤ-ਬਲੌਰੀ

ਤੇਰੀ ਹਰ ਇੱਕ ਬਾਤ ਵਿੱਚ ਐਸਾ ਨਸ਼ਾ
ਜਿਉਂ ਅਲਸੜੇ ਦੀਆਂ ਖੇਤੀਆਂ ਨੂੰ ਚੁੰਮ ਕੇ
ਉੱਡਦੀ ਹੀ ਜਾ ਰਹੀ ਹੋਵੇ ਹਵਾ
ਜਿਉਂ ਨੀਂਦ ਵਿੱਚ ਕੋਈ ਦਿਲ ਜਵਾਂ ਤੇ ਬਾਂਕੜਾ
ਹੈ ਸੁਪਨਿਆਂ ਦੀ ਹੱਦ ਤੀਕਰ ਪਹੁੰਚਿਆ।

ਜਾਂ ਜਿਉਂ ਗੁਆਰੀ ਵਿੱਚ ਉੱਗਿਆ ਤਾਂਦਲਾ
ਹਰ ਲੰਘਦੇ ਟੱਪਦੇ ਨੂੰ ਹੋਵੇ ਚਾਹ ਰਿਹਾ
ਅੱਸੂ ਦੇ ਮੱਕੜ-ਤੰਦੜੇ ਦੀਆਂ ਬਣਤਰਾਂ ਨੂੰ
ਆਪਣੇ ਪੱਤਿਆਂ 'ਤੇ ਹੋਵੇ ਪਾ ਰਿਹਾ।

ਜਿਉਂ ਸਾਵਿਆਂ ਘਾਹਾਂ ਦੀ ਕੂਲ਼ੀ ਸੇਜ 'ਤੇ
ਕੋਈ ਸਾਗਵਾਨੀ ਬੂਰ ਚਿੱਟਾ ਵਿਛ ਗਿਆ
ਜਾਂ ਅੱਕ ਦੇ ਪੱਤਿਆਂ ਦੀ ਅਜ਼ਲੀ ਚੁਪਚੁਪੀ ਨੂੰ
ਭੰਨ ਕੇ ਦੁੱਧਾਂ ਦਾ ਟੇਪਾ ਰਿਸ ਗਿਆ

ਜਾਂ ਪਾਰ ਦੇਸੋਂ ਰੁੱਖੀਆਂ ਪਹਾੜੀਆਂ 'ਤੇ
ਨਿੱਕੀ-ਨਿੱਕੀ ਧੁੱਪੜੀ ਦਾ ਉੱਡਣਾ
ਰੁੱਖਾਂ ਦੀਆਂ ਖੋੜਾਂ ਦੇ ਅੰਦਰ ਆਥਣੇ
ਜਾਂ ਚੁੰਝੀਆਂ ਦਾ ਚੁੰਝੀਆਂ ਨਾ' ਖੇਡਣਾ

ਜਾਂ ਨੀਲੀਆਂ ਚੁੱਪਾਂ ਦੀ ਭਰ ਕੇ ਅੰਜਲੀ
ਹੋਵੇ ਕਿਸੇ ਨੇ ਮੇਧ ਨੂੰ ਤਰਥੱਲਿਆ

ਜਾਂ ਅੱਖਰਾਂ ਨੂੰ ਹਲ਼ਦੀਆਂ ਵਿੱਚ ਗੁੰਨ੍ਹ ਕੇ
ਜਾਂਦਾ ਹੈ ਸਾਹੇ-ਚਿੱਠੀਆਂ ਨੂੰ ਘੱਲਿਆ।

ਤੇਰੀ ਹਰ ਇੱਕ ਬਾਤ ਵਿੱਚ ਐਸਾ ਨਸ਼ਾ
ਨੁੱਕਰੇ ਹੁਸਨ ਦੇ ਜਿਉਂ ਬਲੌਰੀ ਤਖ਼ਤ 'ਤੇ
ਨਾਗਣ ਹਵਾ ਦਾ ਇੱਕ ਸਵੱਈਆ ਬਹਿ ਗਿਆ
ਜਾਂ ਰੰਗਲੀ ਖੂਹੀ ਦੇ ਪਾਣੀ ਮਿੱਠੜੇ
ਕੋਈ ਨੱਢੀਆਂ ਦਾ ਝੁੰਡ ਭਰ ਕੇ ਲੈ ਗਿਆ

ਜਾਂ ਕੁੱਜਿਆਂ ਵਿੱਚ ਕੌਡੀਆਂ ਦੇ ਨਾਚ ਦੀ
ਟਿੱਬਿਆਂ ਦੇ ਉੱਤੋਂ ਆ ਰਹੀ ਹੋਵੇ ਸਦਾ
ਜਾਂ ਗੂੰਗਿਆਂ ਖੇਤਾਂ ਦਾ ਬੰਜਰ ਟੁੱਕੜਾ
ਜਣ ਰਿਹਾ ਹੋਵੇ ਗੁਲਾਬੀ ਵਾਸ਼ਨਾ।

ਤੇਰੀ ਹਰ ਇੱਕ ਬਾਤ ਵਿੱਚ ਐਸਾ ਨਸ਼ਾ
ਕੋਈ ਵੈਦ ਝਗਲੇ-ਉੱਗਲੇ ਜਿਹੇ ਵੇਸ ਦਾ
ਆਰੋਗਤਾ ਦਾ ਏਲਚੀ ਅਖਵਾ ਰਿਹਾ
ਜਿਉਂ ਹਰੜੀਆਂ ਦੀ ਛਿੱਲ ਤਾਂਈਂ ਕਾੜ੍ਹ ਕੇ
ਮਖਿਆਲ਼ ਦੇ ਛੰਨੇ ਦੇ ਵਿੱਚ ਉਲਟਾ ਰਿਹਾ
ਜਾਂ ਕਾਲ਼ਿਆਂ ਤੂਤਾਂ ਦਾ ਸ਼ਰਬਤ ਛੂੰਡ ਕੇ
ਹੈ ਰੱਬ ਦੇ ਮਾਨੁੱਖ ਨੂੰ ਪਿਲਾ ਰਿਹਾ।

ਰੋਹੀ ਦੀ 'ਵਾ ਨੂੰ ਫੱਕਦਾ ਮਸਤਾਨੜਾ
ਅੱਖਾਂ ਤੋਂ ਡਾਢੀ ਦੂਰ ਕਿਧਰੇ ਜਾ ਰਿਹਾ।



## ਔਹ ਤੇਰਾ ਸੱਜਿਆ ਦੀਵਾਨ ਵੇ

(ਜੰਗਲਾਂ ਪਹਾੜਾਂ ਦੇ ਫਿਰਤੂ ਯੋਧੇ ਨੂੰ)

ਔਹ ਤੇਰਾ ਸੱਜਿਆ ਦੀਵਾਨ ਵੇ
ਵਿੱਚ ਵਣ ਦੇ ਸੁਹੇਂਦਾ
ਔਹ ਤੇਰਾ ਉੱਡਦਾ ਬਾਜ਼ ਵੇ
ਤੇਰਾ ਊਠ ਚਰੇਂਦਾ।

ਕਰਦੀ ਫਿਰਾਂ ਤਿਲ-ਚੌਲ਼ੀਆਂ
ਵੇ ਰੁੱਤਾਂ ਬੌਲ਼ੀਆਂ
ਨਾ ਸਾਡਾ ਪੀਰ ਮਨੇਂਦਾ
ਤੋੜਾਂ ਪੱਤਰੇ ਤਾੜ ਦੇ
ਵੇ ਦਿਨ ਹਾੜ੍ਹ ਦੇ
ਤੈਨੂੰ ਤਾਪ ਚੜ੍ਹੇਂਦਾ
ਔਹ ਤੇਰਾ ਉੱਡਦਾ ਬਾਜ਼ ਵੇ
ਤੇਰਾ ਊਠ ਚਰੇਂਦਾ।

ਕੱਜਣ ਤੇਰੇ ਰਾਂਗਲੇ
ਵੇ ਅਸਾਂ ਤਾਂਘਲੇ
ਤੇਰਾ ਇਸ਼ਕ ਲਗੇਂਦਾ
ਟੱਪ-ਟੱਪ ਆਵਾਂ ਲਾਚੀਆਂ
ਵੇ ਮਾਰਾਂ ਝਾਤੀਆਂ
ਤੂੰ ਨਾ ਬਾਤ ਕਰੇਂਦਾ
ਔਹ ਤੇਰਾ ਉੱਡਦਾ ਬਾਜ਼ ਵੇ
ਤੇਰਾ ਊਠ ਚਰੇਂਦਾ।

ਤੀਰਾਂ ਤਰਕਸ਼ਾਂ ਵਾਲ਼ਿਆ
ਵੇ ਹੱਦੋਂ ਕਾਹਲ਼ਿਆ
ਦਿੱਸੇਂ ਰਣ 'ਚ ਲੜੇਂਦਾ
ਬੈਠ ਪਹਾੜੀ ਚੋਟੀਆਂ
ਵੇ ਗੱਲਾਂ ਖੋਟੀਆਂ
ਸਾਡੀ ਅਕਲ ਚੁਰੇਂਦਾ
ਔਹ ਤੇਰਾ ਉੱਡਦਾ ਬਾਜ਼ ਵੇ
ਤੇਰਾ ਊਠ ਚਰੇਂਦਾ।

ਵੇ ਮਾਂ ਦੇ ਯੋਧੇ ਸੂਰਿਆ
ਸਾਨੂੰ ਪੂਰਿਆ
ਕਿਆ ਤੱਕਣ ਤਕੇਂਦਾ
ਲਹਿ-ਲਹਿ ਕਰਦਾ ਟਹਿਕਦਾ
ਵੇ ਨਾਲ਼ੇ ਮਹਿਕਦਾ
ਸਾਡੇ ਚਾਅ ਦਾ ਗੇਂਦਾ
ਔਹ ਤੇਰਾ ਉੱਡਦਾ ਬਾਜ਼ ਵੇ
ਤੇਰਾ ਊਠ ਚਰੇਂਦਾ।

ਜੀਵਣ ਤੇਰੀਆਂ ਕਾਨੀਆਂ
ਵੇ ਦਿਲ-ਜਾਨੀਆ
ਘੜ ਸੁਖ਼ਨ ਰਚੇਂਦਾ
ਰੱਸੇ ਤੇਰੀ ਹਰਿਔਲ਼ ਵੇ
ਦੋ'ਜਾ ਕੌਲ਼ ਵੇ
ਕੱਲਰੀਂ ਵਰਸੇਂਦਾ
ਔਹ ਤੇਰਾ ਉੱਡਦਾ ਬਾਜ਼ ਵੇ
ਤੇਰਾ ਊਠ ਚਰੇਂਦਾ।

ਸਬਜ਼ ਕਚੂਰੀ ਖੇਤੀਆਂ
ਵੇ ਸਰ੍ਹੋਂ ਮੇਥੀਆਂ
ਨਾਲੇ ਬੇਰ ਪਕੇਂਦਾ
ਫੁੱਲ ਫੁੱਲ ਜਾਂਦਾ ਕੇਵੜਾ
ਵੇ ਕਿਰੇ ਮੇਵੜਾ
ਆਜਾ ਹੱਸਦਾ ਖਿਡੇਂਦਾ
ਔਹ ਤੇਰਾ ਉੱਡਦਾ ਬਾਜ਼ ਵੇ
ਤੇਰਾ ਊਠ ਚਰੇਂਦਾ।



# ਬੱਦਲੀ ਦਾ ਟੋਟਾ

ਅੜੀਏ ਜੇ ਇਹਨਾਂ ਉੱਡਦੀਆਂ
ਮਹਿਕਾਂ ਦੀ ਕੰਨੀ ਫੜ ਲਵਾਂ
ਅੜੀਏ ਜੇ ਵਿਹੜੇ ਬੀਜ'ਦਾਂ
ਮੈ ਇੱਕ ਬੂਟਾ ਚੰਨ ਦਾ?

ਅੜੀਏ ਜੇ ਤਲ਼ੀਏ ਤੇਰੀਏ
ਮਲ਼ਦਾ ਰਹਾਂ ਗੁਲਚਾਂਦਨੀ
ਅੜੀਏ ਜੇ ਤੇਰੇ ਗੁੱਟ 'ਤੇ
ਬੱਦਲੀ ਦਾ ਟੋਟਾ ਬੰਨ੍ਹ'ਦਾਂ?

ਇਹ ਕੌੜੀਆਂ ਰੁੱਤਾਂ ਨੂੰ ਜੇ
ਮਖਿਆਲ਼ ਵਿੱਚ ਮੈਂ ਡੋਬ'ਦਾਂ
ਜਾਂ ਜੇ ਇਹਨਾਂ ਦੀ ਜੀਭ 'ਤੇ
ਕੋਈ ਪਤਾਸ਼ਾ ਧਰ ਦਿਆਂ?

ਅੜੀਏ ਜੇ ਸੁੰਨੇ ਰਸਤਿਆਂ ਨੂੰ
ਸਾਕ ਦੇ'ਦਾਂ ਪੈੜ ਦਾ
ਅੜੀਏ ਜੇ ਢੱਠੇ ਕੌਲ਼ਿਆਂ ਨੂੰ
ਦੀਵਿਆਂ ਦਾ ਵਰ ਦਿਆਂ?

ਤੇਰੇ ਸੁਰੀਲੇ ਬੁੱਤ ਨੂੰ
ਫੁੱਲਾਂ ਦੇ ਘਰ ਵਿੱਚ ਖੇਡਦਾ
ਅੜੀਏ ਸਰੈਗੀ ਬੀੜ ਦਾ
ਰੁਮਕਾ ਕੋਈ ਸਿਲਵਾ ਦਿਆਂ?

ਅੜੀਏ ਤੇਰੀ ਕੁੜਤੀ ਦਿਆਂ
ਮੋਰਾਂ ਤੋ ਲੈ ਕੇ ਆਗਿਆ
ਜੇ ਅੱਜ ਤੇਰੇ ਸ਼ੌਕ ਦੀਆਂ
ਬੁਲਬੁਲਾਂ ਪਰਚਾ ਦਿਆਂ?



# ਸਰਬੱਤ ਦਾ ਭਲਾ

ਕੱਕੇ ਰੇਤਿਆਂ ਦੀ ਬੋਲੀ, ਮਾਰੂਥੱਲ ਲਿਖਦਾ
ਨੀਂ ਓਹ ਸਾਗਰਾਂ ਸਮੁੰਦਰਾਂ ਦੀ ਛੱਲ ਲਿਖਦਾ
ਕਦੇ ਚੰਨ ਕਦੇ ਤਾਰਿਆਂ ਦੇ ਵੱਲ ਲਿਖਦਾ
ਨੀਂ ਓਹ ਥੋੜ੍ਹੀ-ਥੋੜ੍ਹੀ ਸਾਰਿਆਂ ਦੀ ਗੱਲ ਲਿਖਦਾ।

ਨੀਂ ਓਹ ਖੇਤਾਂ ਵਿੱਚ ਹਰੇ-ਹਰੇ ਗੀਤ ਲਿਖਦਾ
ਨੀਂ ਓਹ ਵਗਦਿਆਂ ਖਾਲ਼ਾਂ ਦਾ ਸੰਗੀਤ ਲਿਖਦਾ
ਖੜ੍ਹੇ ਪਾਣੀਆਂ ਦੇ ਵਿੱਚ ਹੱਲ-ਚੱਲ ਲਿਖਦਾ
ਨੀਂ ਓਹ ਥੋੜ੍ਹੀ-ਥੋੜ੍ਹੀ ਸਾਰਿਆਂ ਦੀ ਗੱਲ ਲਿਖਦਾ।

ਨੀਂ ਓਹ ਸੱਚੀਆਂ ਕਮਾਈਆਂ ਦਾ ਅਨੰਦ ਲਿਖਦਾ
ਇਤਿਹਾਸ ਨੇ ਕਟਾਇਆ ਬੰਦ-ਬੰਦ ਲਿਖਦਾ
ਨੀਂ ਓਹ ਮਸਲੇ-ਮੁਸੀਬਤਾਂ ਦੇ ਹੱਲ ਲਿਖਦਾ
ਨੀਂ ਓਹ ਥੋੜ੍ਹੀ-ਥੋੜ੍ਹੀ ਸਾਰਿਆਂ ਦੀ ਗੱਲ ਲਿਖਦਾ।

ਸੱਤ-ਰੰਗੀਆਂ ਜਵਾਨੀਆਂ ਦੇ ਚਾਅ ਲਿਖਦਾ
ਨੀਂ ਓਹ ਬੁੱਢੇ ਹੋਏ ਨੈਣਾਂ 'ਚ ਦੁਆ ਲਿਖਦਾ
ਪਰ ਬੱਚਿਆਂ ਦੇ ਬੁੱਲ੍ਹਾਂ ਉੱਤੇ ਝੱਲ ਲਿਖਦਾ
ਨੀਂ ਓਹ ਥੋੜ੍ਹੀ-ਥੋੜ੍ਹੀ ਸਾਰਿਆਂ ਦੀ ਗੱਲ ਲਿਖਦਾ।

ਕਦੇ ਜਿੱਤ ਦੀਆਂ ਗੂੰਜਾਂ ਕਦੇ ਹਾਰ ਲਿਖਦਾ
ਕਦੇ ਫੁੱਲਾਂ ਵਾਲੀ ਰੁੱਤ ਕਦੇ ਖ਼ਾਰ ਲਿਖਦਾ
ਕਦੇ ਖੱਦਰ ਤੇ ਕਦੇ ਮੱਲਮੱਲ ਲਿਖਦਾ
ਨੀਂ ਓਹ ਥੋੜ੍ਹੀ-ਥੋੜ੍ਹੀ ਸਾਰਿਆਂ ਦੀ ਗੱਲ ਲਿਖਦਾ।

ਨੀਂ ਓਹ ਬੁੱਲ੍ਹੇ ਜਿਹੇ ਮਸਤਾਂ ਦੀ ਲਿਵ ਲਿਖਦਾ
ਕਿਸੇ ਲੂਣਾ ਦੇ ਨੀਂ ਦਰਦੀ ਨੂੰ ਸ਼ਿਵ ਲਿਖਦਾ
ਨੀਂ ਓਹ ਗੁੱਸੇ ਵਿੱਚ ਆ ਕੇ ਤੜਥੱਲ ਲਿਖਦਾ
ਨੀਂ ਓਹ ਥੋੜ੍ਹੀ-ਥੋੜ੍ਹੀ ਸਾਰਿਆਂ ਦੀ ਗੱਲ ਲਿਖਦਾ।

ਨੀਂ ਓਹ ਰਾਂਝਿਆਂ ਦੇ ਮੱਥਿਆਂ 'ਚ ਹੀਰ ਲਿਖਦਾ
ਨੀਂ ਓਹ ਯੋਧਿਆਂ ਦੇ ਖਾਤੇ ਸ਼ਮਸ਼ੀਰ ਲਿਖਦਾ
ਸਾਡੇ ਵਰਗੇ ਨੂੰ ਸੱਪਣੀ ਦੀ ਖੱਲ ਲਿਖਦਾ
ਨੀਂ ਓਹ ਥੋੜ੍ਹੀ-ਥੋੜ੍ਹੀ ਸਾਰਿਆਂ ਦੀ ਗੱਲ ਲਿਖਦਾ।



# ਸੁਬਕੀਲੀਆਂ ਕੂੰਜਾਂ

ਤੇਰੇ ਰਾਹਾਂ 'ਚ ਨੱਚਾਂਗੀ, ਭਰੇ ਅਸਮਾਨ ਦੇ ਥੱਲੇ
ਛਣਕਦੀ ਵੰਗ ਤੋਂ ਚੋਰੀ, ਮੈਂ ਆਪਣੀ ਸੰਗ ਤੋਂ ਚੋਰੀ।

ਵੇ ਮੈਂ ਆਵਾਜ਼ ਵਰਗੀ ਹਾਂ, ਤੇਰੇ ਬੁੱਲ੍ਹਾਂ 'ਚੋਂ ਕਿਰਦੀ ਹਾਂ
ਜੋ ਆਪਣੀ ਬਾਤ ਪਾਉਂਦੇ, ਆਪਣੇ ਪ੍ਰਸੰਗ ਤੋਂ ਚੋਰੀ।

ਜਹਾਂ ਵਿੱਚ ਸ਼ੋਰ ਕਿੰਨਾ ਹੈ, ਪਤਾ ਨਈਂ ਹੋਰ ਕਿੰਨਾ ਹੈ
ਸਮੇਂ ਦੀ ਅੱਖ ਤੋਂ ਛੁਪ ਕੇ, ਹਵਾ ਦੇ ਰੰਗ ਤੋਂ ਚੋਰੀ।

ਵੇ ਤੈਂਨੂੰ ਦੇਖ ਕੇ ਜਲ ਪੈਂਦੀਆਂ ਮੱਥੇ 'ਚ ਫੁੱਲਝੜੀਆਂ
ਗੁਲਾਬੀ ਪੋਸ਼ ਵੀ ਹੱਸਦੈ, ਮਰਮਰੀ ਅੰਗ ਤੋਂ ਚੋਰੀ।

ਸੁਲਗਦੇ ਚੇਤਿਓਂ ਕੱਢ ਕੇ ਤੁਰਾਂਗੀ ਤਪਦੀਆਂ ਕਿਰਨਾਂ
ਵੇ ਮੈਂ ਕਕਰੀਲੀਆਂ ਪੌਣਾਂ ਦੇ ਪੋਹੀ ਡੰਗ ਤੋਂ ਚੋਰੀ।

ਦਮਾਂ ਦੀ ਢੱਡ ਪਈ ਵੱਜੇ ਤੇ ਮੁੱਠੀ ਜਾਨ ਆ ਜਾਵੇ
ਛਣਕਦੇ ਘੁੰਗਰੂ, ਖੜਤਾਲ ਤੇ ਮਿਰਦੰਗ ਤੋਂ ਚੋਰੀ।

ਪਹਾੜੀ ਖੁੱਡ ਦੇ ਵਿੱਚੋਂ ਕਦੋਂ ਸੁਬਕੀਲੀਆਂ ਕੂੰਜਾਂ
ਨੇ ਬਚ ਕੇ ਆਉਂਦੀਆਂ ਯਾਰਾ ਚਰਗ ਦੇ ਫੰਗ ਤੋਂ ਚੋਰੀ।

ਮਿਲਾਂਗੇ ਆਬਸ਼ਾਰੀ ਮੌਸਿਆ ਦੀ ਗੋਦ ਵਿੱਚ ਆਪਾਂ
ਤੂੰ ਆਪਣੇ ਤਖ਼ਤ ਤੋਂ ਚੋਰੀ, ਮੈਂ ਆਪਣੇ ਝੰਗ ਤੋਂ ਚੋਰੀ।



# ਕਿਓਂ ਘਰ ਨਹੀਂ ਮੁੜਦਾ ਸ਼ੇਰਾ ?

(ਤਲਵੰਡੀ ਪਿੰਡ ਦੀ ਇੱਕ ਮਾਈ ਦੀ ਵੇਦਨਾ)

ਕਿਸ ਚੋਟੀ 'ਤੇ ਪਰਚਣ ਲੱਗਿਆ
ਨਿੱਕਾ ਜਿਹਾ ਦਿਲ ਤੇਰਾ?
ਕਿਓਂ ਘਰ ਨਹੀਂ ਮੁੜਦਾ ਸ਼ੇਰਾ?

ਕਿਸ ਵਾਦੀ ਵਿੱਚ ਫੜਦਾ ਰਹਿਨੈਂ
ਕੂੰਜਾਂ ਦੇ ਪਰਛਾਂਵੇਂ?
ਐਸਾ ਕੀ ਪਰਬੋਧੀ ਹੋਇਆ
ਉੱਚਿਆਂ ਪਿੱਪਲਾਂ ਛਾਂਵੇਂ?
ਕਿਸ ਟਿੱਲੇ 'ਤੇ ਅੱਗ ਧੁਖਾ ਲਈ
ਭੁੱਲ ਕੇ ਸਬਜ਼ ਬਨੇਰਾ?
ਕਿਓਂ ਘਰ ਨਹੀਂ ਮੁੜਦਾ ਸ਼ੇਰਾ?

ਨਿਮਖ ਲਈ ਵੀ ਮਾਂ ਦਾ ਪੱਲੂ
ਛੱਡਿਆ ਨਾ ਸੀ ਕਰਦਾ
ਹੁਣ ਤੂੰ ਕੀਹਦੀਆਂ ਪੈੜਾਂ ਦੇ ਵਿੱਚ
ਪੈੜਾਂ ਬੀਬਾ ਧਰਦਾ?
ਰਾਤ ਦਿਨੇ ਤੂੰ ਤੱਕਦਾ ਰਹਿਨੈਂ
ਕਿਸ ਮਲਕਾ ਦਾ ਚੇਹਰਾ?
ਕਿਓਂ ਘਰ ਨਹੀਂ ਮੁੜਦਾ ਸ਼ੇਰਾ?

ਸੁਣਿਆ ਤੂੰ 'ਵਾਵਾਂ ਦੀ ਸਾਂ-ਸਾਂ
ਅੱਖਰਾਂ ਦੇ ਵਿੱਚ ਲਿੱਖਦੈਂ

ਸੁਣਿਆ ਤੂੰ ਮੋਰਾਂ ਦੇ ਕੋਲ਼ੋਂ
ਪੈਲਾਂ ਪਾਉਣਾ ਸਿੱਖਦੈਂ
ਇਹ ਵੀ ਸੁਣਿਆ ਭੀੜਾਂ ਵਿੱਚ
ਹੁਣ ਜੀ ਨੀਂ ਲਗਦਾ ਤੇਰਾ
ਕਿਓਂ ਘਰ ਨਹੀਂ ਮੁੜਦਾ ਸ਼ੇਰਾ?

ਕਹਿੰਦੇ ਨੇ ਕਿ ਦੋ ਡਿੰਘਾਂ ਵਿੱਚ
ਥਲ-ਗਿਰੀਆਂ ਲੰਘ ਜਾਨੈਂ
ਕਾਮਰੂਪ ਦੀਆਂ ਸੱਪਣੀਆਂ ਨੂੰ
ਸਹਿਜ ਕਥੇ ਡੰਗ ਜਾਨੈਂ
ਸਾਥ ਸੁਣੀਂਦੇ ਫੱਕਰ ਤੇਰੇ
ਗਲੀਏ ਗਲੀਏ ਫੇਰਾ
ਕਿਓਂ ਘਰ ਨਹੀਂ ਮੁੜਦਾ ਸ਼ੇਰਾ?

ਜਦ ਤੇਰੇ ਵਾਕਾਂ ਦੀ ਮਿੱਠਤ
ਸਮਿਆਂ ਨੂੰ ਚੜ੍ਹ ਜਾਂਦੀ
ਰੁਲ਼ਦੀ ਫਿਰਦੀ ਮਾਨਵਤਾ ਦੇ
ਮਸਤਕ ਨੂੰ ਲੜ ਜਾਂਦੀ
ਕਿੰਨਾ ਵੱਡਾ ਹੋ ਗਿਆ ਤੇਰੀ
ਤਲਵੰਡੀ ਦਾ ਘੇਰਾ
ਕਿਓਂ ਘਰ ਨਹੀਂ ਮੁੜਦਾ ਸ਼ੇਰਾ?

ਮੈਂ ਤੇ ਤੇਰੀ ਮਾਂ ਨੇ ਤੇਰੇ
ਪੋਤੜਿਆਂ ਨੂੰ ਧੋਇਆ
ਛੋਹਰ ਜਿਹਾ ਹੁੰਦਾ ਸੀ ਬੀਬਾ
ਪੀਰ ਬਰੋਬਰ ਹੋਇਆ
ਰੋਹੀ ਵੱਲੇ ਭੱਜ ਗਿਆ ਸੀ

ਰੁੱਸ ਕੇ ਮੈਥੋਂ 'ਕੇਰਾਂ
ਕਿਓਂ ਘਰ ਨਹੀਂ ਮੁੜਦਾ ਸ਼ੇਰਾ?

ਕੀ ਹੁੰਦੇ ਇਹ ਚੰਨ-ਸਿਤਾਰੇ
ਕੀਕਣ ਜੜੇ ਆਕਾਸ਼ੀਂ?
ਕਿਉਂਕਰ ਬੰਦਾ ਦਿਨ ਤੇ ਰਾਤੀਂ
ਪਿਆ ਸੰਵਾਰੇ ਰਾਸ਼ੀ?
ਕਾਹਤੋਂ ਵਗਦੀ 'ਵਾ ਨਾ ਦਿਸਦੀ
ਕੀ ਹੁੰਦਾ ਹੈ 'ਨ੍ਹੇਰਾ?
ਕਿਓਂ ਘਰ ਨਹੀਂ ਮੁੜਦਾ ਸ਼ੇਰਾ?

ਕਿਸ ਚੋਟੀ 'ਤੇ ਪਰਚਣ ਲੱਗਾ
ਨਿੱਕਾ ਜਿਹਾ ਦਿਲ ਤੇਰਾ?
ਕਿਓਂ ਘਰ ਨਹੀਂ ਮੁੜਦਾ ਸ਼ੇਰਾ?



# ਆਜ਼ਾਦ ਕਿਤਾਬਾਂ

ਲਾਲ ਭੂਸਲੇ ਵਣਾਂ 'ਤੇ
ਉੱਡਦੇ ਪੰਛੀ
ਕਿਸੇ ਭਰਮ ਦਾ ਸ਼ਿਕਾਰ ਨਹੀਂ ਹੁੰਦੇ।
ਸਾਇਆਦਾਰ ਦਰਖ਼ਤਾਂ ਥੱਲੇ
ਚੁੰਗੀਆਂ ਭਰਦੀ ਹਰਨੀ
ਸੌ ਫ਼ਲਸਫ਼ਿਆਂ ਦਾ ਸਾਰ ਹੁੰਦੀ ਹੈ।

ਸਕੂਲ ਕਿੱਕਰਾਂ ਦੇ ਵੀ ਹੁੰਦੇ ਨੇ।
ਪੜ੍ਹਾਈ ਕਿਰਦੇ ਤੁੱਕਿਆਂ ਦੀ ਵੀ ਹੁੰਦੀ ਹੈ।
ਜੰਗਲੀ ਖੇਤਾਂ 'ਚ ਬੈਠੀ
ਨਵੀਂ ਬਹੂ ਵਰਗੀ ਧੁੱਪ ਨੂੰ ਦੇਖਣਾ ਵੀ
'ਉੱਚ-ਵਿੱਦਿਆ' ਹੀ ਹੁੰਦਾ ਹੈ।

ਨੀਲੀਆਂ ਪਾਕ ਉਚਾਈਆਂ ਹਰ ਸਵਾਲ ਦਾ
ਜਵਾਬ ਦਿੰਦੀਆਂ ਨੇ।
ਹਵਾ ਕਦੇ ਪੁਰਾਣੀ ਨਹੀਂ ਹੁੰਦੀ।
ਚੰਨ ਕਦੇ ਮੈਲ਼ਾ ਨਹੀਂ ਹੁੰਦਾ।
ਮਲ੍ਹਿਆਂ ਨੂੰ ਰੇਤਾ ਹੀ ਚਾਹੀਦਾ ਹੁੰਦਾ।
ਪੱਥਰਾਂ ਦੀ ਗਤੀ ਢਲਾਨਾਂ 'ਤੇ ਹੀ ਬਣਦੀ ਹੈ।

ਕੱਚੀਆਂ ਪਗਡੰਡੀਆਂ ਨੂੰ ਬੜੇ
ਰਹੱਸ ਪਤਾ ਹੁੰਦੇ ਨੇ।

ਧਰਤੀ ਕੱਖਾਂ ਦਾ ਬੜਾ ਮੋਹ ਕਰਦੀ ਹੈ ।
ਮੱਖੀਆਂ-ਭੌਰਿਆਂ ਦੀ ਅਵਾਜ਼ ਨਾਲ਼ ਗੂੰਜਦੀਆਂ
ਅੰਗੂਰਾਂ ਦੀਆਂ ਸ਼ਾਹ-ਸਬਜ਼ ਵੇਲਾਂ
ਬਿਨ-ਵਰਕਿਆਂ ਦੀਆਂ
ਆਜ਼ਾਦ ਕਿਤਾਬਾਂ ਹੁੰਦੀਆਂ ਹਨ ।



# ਉਸਤਤ

ਰੰਗਾਂ ਦੀ ਉਸਤਤ
ਆਕਾਰਾਂ ਦੀ ਉਸਤਤ
ਖ਼ਿਆਲਾਂ 'ਚ ਉੱਸਰੇ
ਮੀਨਾਰਾਂ ਦੀ ਉਸਤਤ
ਕੀ ਸੋਭਾ, ਕੀ ਸਜਦੇ
ਕੀ ਸੋਹਿਲੇ, ਕਸੀਦੇ
ਇਹ ਜੰਮਣ ਤੇ ਮਰਨਾ
ਬਹਾਰਾਂ ਦੀ ਉਸਤਤ।

ਫੁੱਲਾਂ ਦੀ ਉਸਤਤ
ਫ਼ਕੀਰਾਂ ਦੀ ਉਸਤਤ
ਲਹੂਆਂ ਦੀ ਰੌਣਕ
ਸਰੀਰਾਂ ਦੀ ਉਸਤਤ
ਜੋ ਰੇਤੇ ਦੇ ਆਸ਼ਕ
ਨਿਗਾਹਾਂ ਦੇ ਸੁੱਚੇ
ਓਹ ਨਲੂਏ ਜਿਹੇ ਸ਼ਾਹ-
ਸਵਾਰਾਂ ਦੀ ਉਸਤਤ।

ਰੁੱਖਾਂ, ਮਨੁੱਖਾਂ ਤੇ
ਕੁੱਖਾਂ ਦੀ ਉਸਤਤ
ਖੇੜੇ ਦੀ ਬੈਠਕ 'ਚ
ਦੁੱਖਾਂ ਦੀ ਉਸਤਤ
ਹਵਾਵਾਂ ਦੇ ਢੋਲਕ

ਜ਼ਮੀਂ ਦੇ ਵਿਛੌਣੇ
ਕਿ ਰੁੱਤਾਂ ਦੇ ਲਹਿੰਗੇ
ਤਿਹਾਰਾਂ ਦੀ ਉਸਤਤ ।

ਢਾਬਾਂ ਦੀ ਉਸਤਤ
ਰਬਾਬਾਂ ਦੀ ਉਸਤਤ
ਜੋ ਵੰਡੇ ਗਏ ਸੀ
ਪੰਜਾਬਾਂ ਦੀ ਉਸਤਤ
ਓਹ ਰੋਹੀ ਦੇ ਨਗ਼ਮੇ
ਓਹ ਕੁੜੀਆਂ ਤੇ ਕੂੰਜਾਂ
ਓਹ ਖੂਹਾਂ, ਖੱਤਾਨਾਂ,
ਝਲਾਰਾਂ ਦੀ ਉਸਤਤ ।

ਉਜਾੜਾਂ ਦੀ ਉਸਤਤ
ਪਹਾੜਾਂ ਦੀ ਉਸਤਤ
ਹੈ ਕਣਕਾਂ ਦੀ ਕਲਗੀ
ਸਿਆੜਾਂ ਦੀ ਉਸਤਤ
ਉਹ ਸੱਗੀਆਂ ਤੇ ਕੈਂਠੇ
ਉਹ ਜੁੱਤੀਆਂ ਤੇ ਜਰਕਾਂ
ਉਹ ਚੜ੍ਹਦੀ ਜਵਾਨੀ ਦੇ
ਯਾਰਾਂ ਦੀ ਉਸਤਤ ।

ਅੱਖਰ ਦੀ ਉਸਤਤ
ਨਗਾਰੇ ਦੀ ਉਸਤਤ
ਸ਼ਹਾਦਤ-ਆਰਾਧਨ ਤੇ
ਆਰੇ ਦੀ ਉਸਤਤ
ਓਹ ਨਾਨਕ ਦੀ ਵਾਦੀ

ਓਹ ਗੀਤਾਂ ਦਾ ਪਾਣੀ
ਤੇ ਗੀਤਾਂ 'ਚ ਪੰਜਾਂ
ਕੱਕਾਰਾਂ ਦੀ ਉਸਤਤ।

ਰੰਗਾਂ ਦੀ ਉਸਤਤ
ਆਕਾਰਾਂ ਦੀ ਉਸਤਤ
ਖ਼ਿਆਲਾਂ 'ਚ ਉੱਸਰੇ
ਮੀਨਾਰਾਂ ਦੀ ਉਸਤਤ
ਕੀ ਸੋਭਾ ਕੀ ਸਜਦੇ
ਕੀ ਸੋਹਿਲੇ, ਕਸੀਦੇ
ਇਹ ਜੰਮਣ ਤੇ ਮਰਨਾ
ਬਹਾਰਾਂ ਦੀ ਉਸਤਤ।



# ਮਿਸ਼ਰੀ ਦੇ ਕੁੱਜੇ

ਵਣ ਦੀਆਂ ਛਾਂਵਾਂ, ਫੁੱਲ ਕਬੂਦੀ
ਵਕਤ ਨੂੰ ਰੰਗਤ ਚੜ੍ਹ ਗਈ ਦੂਧੀ
ਟਾਹਣਾਂ ਦੇ ਨਾਲ਼ ਜਦ ਵੀ
ਪੋਟੇ ਘਿਸਰੀਦੇ
ਰੋਹੀ ਦੇ ਵਿੱਚ ਨੱਚਣ
ਕੁੱਜੇ ਮਿਸ਼ਰੀ ਦੇ।

ਰਾਮਾ ਰਾਮਾ ਤੇਰੀ ਸ਼ਬਰੀ
ਭੱਜੀ ਫਿਰਦੀ ਹਾਂ ਬੇਖ਼ਬਰੀ
ਮਿੱਧ-ਮਿੱਧ ਕੰਡੇ
ਤੋੜ ਲਿਆਈ ਬੇਰਾਂ ਨੂੰ
ਸੁੱਚਾ ਕਰ ਜਾਓ
ਮਾਸ-ਮਿੱਟੀ ਦਿਆਂ ਢੇਰਾਂ ਨੂੰ।

ਨੈਣੀਂ ਉੱਡਣ ਘੁੱਗੀਆਂ-ਕੋਲਾਂ
ਇਹ ਗੱਲਾਂ ਮੈਂ ਕਿਸ ਨਾ' ਖੋਲ੍ਹਾਂ ?
ਵੰਗ ਮਾਰਦੀ ਸੈਨਤ
ਚੜ੍ਹੇ ਤੂਫ਼ਾਨਾਂ ਨੂੰ
ਹੁਣ ਤਾਂ ਚੁੰਨੀ ਢਕ ਲੈਂਦੀ
ਅਸਮਾਨਾਂ ਨੂੰ।

'ਤੂ ਦਰਿਆਉ ਦਾਨਾ ਬੀਨਾ'
ਭੱਖੜੇ ਉੱਤੇ ਨੱਚ ਮਸਕੀਨਾ

ਧਰਤ ਬਣਾ ਕੇ ਹੁਜਰਾ
ਸੂਰਜ ਬਾਲ਼ਦਿਆਂ
ਰੱਬ ਵਰਗੇ ਹੀ ਹੋ ਗਏ
ਰੱਬ ਨੂੰ ਭਾਲ਼ਦਿਆਂ ।

ਰੁੱਖਾਂ ਦੇ ਵਿੱਚ ਵੜ ਕੇ ਰੋਈਆਂ
ਅਕਲਾਂ ਤੋਤਲੀਆਂ ਨੇ ਹੋਈਆਂ
ਕਾਗ ਪਏ ਨੇ ਸੁੱਤੇ
ਨੰਗਿਆਂ ਟਾਹਣਾਂ 'ਤੇ
ਇਸ਼ਕ ਮਿਲਾਵੇ ਤਾਲਾਂ
ਰੱਬ ਦਿਆਂ ਗਾਣਾਂ 'ਤੇ ।

ਜਦ ਉੱਚਿਆਂ ਬਾਜ਼ਾਂ ਦੇ ਹਾਣੀ
ਲੰਘਣ ਦੇਸ ਮਾਲਵੇ ਥਾਣੀਂ
ਟਿੱਬੇ ਭਰਦੇ ਸਾਖੀ
ਹਰੀਆਂ ਵੇਲਾਂ ਦੀ
ਸਮਝ ਕਿਸੇ ਨਾ ਆਈ
ਤੇਰੀਆਂ ਖੇਲਾਂ ਦੀ ।



# ਲੈਦੇ ਵੇ ਲੈਦੇ ਵੀਰਾ

ਲੈਦੇ ਵੇ ਲੈਦੇ ਵੀਰਾ ਪੁੰਨਿਆ ਦਾ ਚੰਨ ਸਾਨੂੰ
ਅਸਾਂ ਉੱਡ ਜਾਣਾ ਪਰਦੇਸ ਵੇ
ਕੁੜੀਆਂ ਕੁਆਰੀਆਂ ਦੇ ਨਿੱਕੇ-ਨਿੱਕੇ ਚਾਵਾਂ ਨੂੰ
ਲਾਈਦੀ ਨੀਂ ਹੁੰਦੀ ਵੀਰਾ ਠੇਸ ਵੇ।

ਲੈਦੇ ਵੇ ਲੈਦੇ ਵੀਰਾ ਆਥਣਾਂ ਦਾ ਰੰਗ ਸਾਨੂੰ
ਇੱਕ ਲੈਦੇ ਚਿੜੀਆਂ ਦੀ 'ਡਾਰ ਵੇ
ਇੱਕ ਵੀਰਾ ਲੈਦੇ ਸਾਨੂੰ ਚਿੱਟੀ-ਚਿੱਟੀ ਬੱਦਲੀ ਵੇ
ਫੁੱਲਾਂ ਜਿੰਨਾ ਹੋਵੇ ਜੀਹਦਾ ਭਾਰ ਵੇ।

ਲੈਦੇ ਵੇ ਲੈਦੇ ਵੀਰਾ ਇੱਕ ਲੱਪ ਤਾਰਿਆਂ ਦੀ
ਆਪੇ ਲਊਂ ਮੈਂ ਘੁੰਗਰੂ ਬਣਾ ਵੇ
ਤੋਲ਼ਾ ਕੁ ਤਾਂ ਵੀਰਾ ਸਾਨੂੰ ਢੂੰਡ ਵੇ ਸੁਗੰਧੀਆਂ ਦੀ
ਪੋਟਿਆਂ ਨਾ ਛੂਵਣੇ ਦਾ ਚਾਅ ਵੇ।

ਭਾਬੀ ਨੂੰ ਲਿਆ ਕੇ ਦੇਵੇਂ ਲਹਿਰੀਏ ਰੰਗੀਨ ਵੀਰਾ
ਤੋਤਿਆਂ ਦੀ ਚੁੰਝ ਜਿਹੀਆਂ ਚੂੜੀਆਂ
ਸਾਨੂੰ ਵੀ ਲਿਆ ਕੇ ਦੇਹ ਮਸੂਰ ਦੇ ਦੁਪੱਟੇ
ਰੀਝਾਂ ਦਿਲੇ ਦੀ ਸੰਦੂਕੜੀ 'ਚ ਨੂੜੀਆਂ।

ਉਂਝ ਤਾਂ ਵੇ ਵੀਰਾ ਸਾਡੇ ਸ਼ੌਂਕ ਰਤਾ ਅੱਡਰੇ ਨੇ
ਸਾਰੀਆਂ ਹੀ ਕੁੜੀਆਂ ਤੋਂ ਵੱਖ ਵੇ
ਕਦੇ ਕਦੇ ਚਾਂਦੀ ਦੀਆਂ ਝਾਂਜਰਾਂ ਦੇ ਉੱਤੇ ਵੀਰਾ
ਮੱਲੋ-ਮੱਲੀ ਟਿਕ ਜਾਂਦੀ ਅੱਖ ਵੇ।

ਹੱਸਦਾ ਈ ਰਹੇਂ ਵੀਰਾ ਉਮਰਾਂ ਦੇ ਤੀਕ
ਤੇਰਾ ਕਦੇ ਵੀ ਨਾ ਹੋਵੇ ਵਿੰਗਾ ਵਾਲ਼ ਵੇ
ਨਿੱਕੀ ਜਿਹੀ ਚਿੜੀ ਤੇਰੀ ਉੱਡਾਜੂ ਬਨੇਰਿਓਂ
ਤੂੰ ਪੁੱਛਦਾ ਰਹੀਂ ਖਾਂ ਸਾਡਾ ਹਾਲ ਵੇ।

ਲੈਦੇ ਵੇ ਲੈਦੇ ਵੀਰਾ ਪੁੰਨਿਆ ਦਾ ਚੰਨ ਸਾਨੂੰ
ਅਸਾਂ ਉੱਡ ਜਾਣਾ ਪਰਦੇਸ ਵੇ
ਕੁੜੀਆਂ ਕੁਆਰੀਆਂ ਦੇ ਨਿੱਕੇ-ਨਿੱਕੇ ਚਾਵਾਂ ਨੂੰ ਵੇ
ਲਾਈਦੀ ਨੀਂ ਹੁੰਦੀ ਵੀਰਾ ਠੇਸ ਵੇ।



# ਜੋੜ-ਮੇਲਾ -1

ਜਿਹੜੇ ਨੀਲੇ ਅੰਬਰ ਹੇਠਾਂ
ਤੂੰ ਤੁਰਦੀ ਏਂ,
ਓਹਨਾਂ ਹੀ ਨੀਲੱਤਣਾਂ ਥੱਲੇ
ਮੈਂ ਘੁੰਮਦਾ ਹਾਂ।
ਓਹੀ ਭੂਰੀ ਧਰਤੀ
ਤੇਰੇ ਪੈਰੀਂ ਵਿਛਦੀ ਹੈ,
ਓਹੀ ਰੰਗ ਮੇਰੇ ਪੈਰਾਂ ਵਿੱਚ
ਉੱਡਦਾ ਹੈ।
ਜਿਹੜੀਆਂ ਹਵਾਵਾਂ 'ਤੇ
ਤੂੰ ਕੰਨ ਧਰਦੀ ਏਂ,
ਓਸੇ ਹਵਾ ਨਾਲ਼ ਹੀ
ਮੈਂ ਗੱਲਾਂ ਕਰਦਾ ਹਾਂ।
ਜਿਹੜੇ ਤਾਰੇ 'ਥੋਡੀ
ਜਾਮਣ ਉੱਤੋਂ ਦੀ ਝਾਕਦੇ ਨੇ,
ਓਹੀ ਮੇਰੇ ਪਿੰਡ
ਢਾਬ 'ਚ ਉੱਤਰਦੇ ਨੇ।



# ਜੋੜ-ਮੇਲਾ - 2

ਜਿਹੜੇ ਚੰਨ ਨੂੰ ਮੈਂ ਰੋਜ਼
ਆਪਣੇ ਕਮਰੇ ਦੀ ਛੱਤ 'ਤੇ
ਬੈਠ ਕੇ ਦੇਖਦਾ ਹਾਂ,
ਉਸੇ ਚੰਨ ਦਾ ਚਾਨਣ ਹੀ
ਪਹਾੜੀ ਓਹਲਿਆਂ 'ਚ
ਡਿੱਗਦੇ ਝਰਨਿਆਂ 'ਚ ਨ੍ਹਾਉਂਦਾ ਏ।
ਬਾਗਾਂ ਦੇ ਨਿੱਕੇ-ਨਿੱਕੇ ਫੁੱਲਾਂ ਤੇ
ਡੱਕੇ-ਡੌਲ਼ਿਆਂ 'ਤੇ ਵੀ ਉਸੇ
ਚੰਨ ਦਾ ਚਾਨਣ ਪੈਂਦਾ ਹੈ,
ਜਿਸ ਦਾ ਕੱਲਰਾਂ ਦੀਆਂ
ਰੋੜੀਆਂ 'ਤੇ ਪੈਂਦਾ ਹੈ।
ਉਹੀ ਚਾਨਣ ਦੁੱਧ-ਚਿੱਟੀਆਂ
ਖੁੰਭਾਂ ਤੋਂ ਤਿਲਕਦਾ ਹੈ ਤੇ
ਉਹੀ ਪਿੱਪਲਾਂ ਹੇਠਾਂ
ਠੁੱਮਕ-ਠੁੱਮਕ ਕੇ ਤੁਰਦਾ ਹੈ।
ਉਸੇ ਚੰਨ ਥੱਲੇ
ਸਾਡੇ ਪਿੰਡ ਦੇ ਜਨੌਰ ਖੇਡਦੇ ਨੇ,
ਜਿਹੜੇ ਚੰਨ ਨੂੰ ਬਾਬਾ ਨਾਨਕ
ਤਲਵੰਡੀ ਦੇ ਦਰੱਖ਼ਤਾਂ ਵਿੱਚੋਂ ਦੀ
ਦੇਖਦਾ ਹੁੰਦਾ ਸੀ।



# ਸੂਰਜ

ਮੰਨਿਆ ਕਿ ਕੋਈ ਬੱਦਲੀ ਧੁੱਪਾਂ ਰੋਕ ਵੀ ਲੈਂਦੀ ਏ
ਉਹ ਚਾਨਣ ਦੇ ਫੰਭਿਆਂ ਤਾਂਈਂ ਸੋਖ਼ ਵੀ ਲੈਂਦੀ ਏ
ਪਰ ਨੂਰ ਦੇ ਜਾਏ ਕਰਨ ਗੁਲਾਮੀ ਗਿੱਝਦੇ ਨਈਂ ਹੁੰਦੇ
ਸੂਰਜ ਕਦੇ ਵੀ ਕਣੀਆਂ ਦੇ ਵਿੱਚ ਭਿੱਜਦੇ ਨਈਂ ਹੁੰਦੇ।

ਜਿਹੜੇ ਪਾਣੀ ਅੰਦਰ ਕੋਈ ਰਵਾਨੀ ਨਈਂ ਹੁੰਦੀ
ਉਸ ਪਾਣੀ 'ਤੇ ਆਉਂਦੀ ਕਦੇ ਜਵਾਨੀ ਨਈਂ ਹੁੰਦੀ
ਸੌੜੀਆਂ ਸੋਚਾਂ ਕੋਲੋਂ ਬੀਬਾ ਸਿੱਜਦੇ ਨਈਂ ਹੁੰਦੇ
ਸੂਰਜ ਕਦੇ ਵੀ ਕਣੀਆਂ ਦੇ ਵਿੱਚ ਭਿੱਜਦੇ ਨਈਂ ਹੁੰਦੇ।

ਮਿਰਗਾ ਤੇਰੇ ਅੰਦਰ ਹੀ ਕਸਤੂਰੀ ਹੁੰਦੀ ਏ
ਹਰ ਕੰਮ ਦੇ ਵਿੱਚ ਮਿਹਨਤ ਬੜੀ ਜ਼ਰੂਰੀ ਹੁੰਦੀ ਏ
ਮੋਮਬੱਤੀ 'ਤੇ ਕਦੇ ਕੜਾਹੇ ਰਿੱਝਦੇ ਨਈਂ ਹੁੰਦੇ
ਸੂਰਜ ਕਦੇ ਵੀ ਕਣੀਆਂ ਦੇ ਵਿੱਚ ਭਿੱਜਦੇ ਨਈਂ ਹੁੰਦੇ।

ਜੋ ਕੁਝ ਵੀ ਹੈ ਹੁੰਦਾ, ਹੁੰਦੈ ਪੂਰੇ ਵਕਤਾਂ 'ਤੇ
ਇੱਕ ਦਿਨ ਜਾਲ਼ੇ ਲੱਗ ਜਾਂਦੇ ਨੇ ਉੱਚਿਆਂ ਤਖ਼ਤਾਂ 'ਤੇ
ਬਿਨ ਕੱਤੇ ਦੇ ਬੀ ਸਿਓਨੇ ਦੇ ਬਿੱਜਦੇ ਨੀਂ ਹੁੰਦੇ
ਸੂਰਜ ਕਦੇ ਵੀ ਕਣੀਆਂ ਦੇ ਵਿੱਚ ਭਿੱਜਦੇ ਨਈਂ ਹੁੰਦੇ।

ਕਿਉਂ ਆਪਣੇ ਮੱਥੇ 'ਤੇ ਸਾਨੂੰ ਨਾਜ਼ ਨਈਂ ਹੁੰਦਾ
ਕਿਉਂ ਨਫ਼ਰਤ ਦਾ ਕੋਈ ਦਵਾ-ਇਲਾਜ ਨਈਂ ਹੁੰਦਾ
ਸ਼ਾਨ ਕਿਸੇ ਦੀ ਵੇਖ-ਵੇਖ ਕੇ ਖਿੱਝਦੇ ਨਈਂ ਹੁੰਦੇ
ਸੂਰਜ ਕਦੇ ਵੀ ਕਣੀਆਂ ਦੇ ਵਿੱਚ ਭਿੱਜਦੇ ਨਈਂ ਹੁੰਦੇ।



# ਇਸ਼ਕ ਦਾ ਬੁੰਗਾ

ਭਾਂਵੇਂ ਸੱਚ ਬੋਲੇਂ, ਭਾਂਵੇਂ ਝੂਠ ਆਖੇਂ
ਲੱਖ ਰਚਦਾ ਵੱਡੇ ਢੌਂਗ ਹੋਵੇਂ
ਤੇਰੀ ਹਾਜ਼ਰੀ ਸੋਹਣਿਆ ਨੱਢਿਆ ਵੇ
ਕੱਚੇ ਦੁੱਧ 'ਚ ਪਿਸਿਆ ਲੌਂਗ ਹੋਵੇ।

ਤੇਰੇ ਨਕਸ਼ ਜਿਉਂ ਫੁੱਲ ਕੋਈ ਦੌਂਦੀਆਂ ਦਾ
ਲੰਮਾ ਲੰਝਾ ਹਸੀਨ ਉੱਤੋਂ ਢਾਂਗਿਆ ਵੇ
ਸਾਡੇ ਦਿਲ ਦੀਆਂ ਸੋਹਲ ਪਪੀਸੀਆਂ ਨੂੰ
ਡੂੰਘੇ ਨੈਣਾਂ ਦੇ ਦਾਤ ਨੇ ਛਾਂਗਿਆ ਵੇ।

ਤਾਂਘਾਂ ਫੁੱਲ-ਫੁੱਲ ਪਿੱਪਲ ਹੋ ਗਈਆਂ
ਹਾਲੇ ਕੱਲ੍ਹ ਕਰੂੰਬਲਾਂ ਕੱਚੀਆਂ ਸੀ
ਵਿੱਚ ਇਸ਼ਕ ਦੇ ਕੁੜੀਆਂ ਮੁੱਕੀਆਂ ਜੋ
ਮੈਂਨੂੰ ਲੱਗਦਾ ਸਾਰੀਆਂ ਸੱਚੀਆਂ ਸੀ।

ਗਿਰੀ ਸਾਬਤੀ ਨਾ ਕਦੇ ਹੱਥ ਆਵੇ
ਹੁੰਦਾ ਇਸ਼ਕ ਹੈ ਬਾਟੇ ਅਖਰੋਟ ਵਰਗਾ
ਜਦੋਂ ਖੰਭ ਫੁੱਟਣ, ਹੋਵੇ ਅੱਖ ਤਾਜ਼ੀ
ਇਹ ਤਾਂ ਅੱਚਵੀ-ਘੋਰੇ ਬੋਟ ਵਰਗਾ।

ਬੁਝੀਆਂ ਸ਼ਾਮਾਂ ਦੇ ਤੰਦਣੇ ਬੜੇ ਲੰਮੇ
ਨੱਕੇ ਸੂਈ ਦੇ ਖੁੱਲ੍ਹੇ ਮੈਦਾਨ ਹੁੰਦੇ
ਚੜ੍ਹਦੀ ਉਮਰ ਤੇ ਦੂਰੀਆਂ ਹਾਣ ਕੋਲੋਂ
ਐਵੇਂ ਹੌਕਿਆਂ ਦੀ ਹੀ ਖਾਣ ਹੁੰਦੇ।

ਧੁੱਪਾਂ ਵਿੱਚ ਫ਼ਕੀਰੀਆਂ ਘੁਲ਼ ਜਾਵਣ
ਟਾਂਕੇ ਹੋਸ਼-ਹਮੇਲਾਂ ਦੇ ਟੁੱਟ ਜਾਂਦੇ
ਜਦੋਂ ਇਸ਼ਕ ਦਾ ਬੁੰਗਾ ਤਾਮੀਰ ਹੋਜੇ
ਕੋਠੇ ਅਕਲ ਵਾਲ਼ੇ ਪਿੱਛੇ ਛੁੱਟ ਜਾਂਦੇ।

ਅਸੀਂ ਮਹਿਰਮਾ ਤਪਦਿਆਂ ਸੂਰਜਾਂ ਨੂੰ
ਨੱਤੀ ਤੇਰੀ ਦੇ ਮੇਚ ਦਾ ਕਰ ਲਿਆ ਏ
ਤੈਨੂੰ ਬਾਹਾਂ ਦੇ ਵਿੱਚ ਤਾਂ ਭਰਿਆ ਨਾ
ਤੇਰੇ ਪਿੰਡ ਦਾ ਰੇਤਾ ਹੀ ਭਰ ਲਿਆ ਏ।

ਲੋਆਂ ਲੱਗ ਕੇ ਛੈਲ ਅੰਗੂਰੀਆਂ ਨੂੰ
ਬਾਗੋਂ ਇਸ਼ਕ ਦੇ ਟਪਕਦਾ ਰਸ ਹੁੰਦਾ
ਮੇਵੇ-ਮਿਸ਼ਰੀਆਂ ਰਹਿ ਜਾਣ ਇੱਕ ਪਾਸੇ
ਫਿਰ ਤਾਂ ਰੋੜਾਂ ਦਾ ਮਜ਼ਾ ਵੀ ਨੀਂ ਦੱਸ ਹੁੰਦਾ।



# ਔਰਤ - ਕਾਸ਼ਨੀ ਜਾਦੂ

ਉਹ ਜੰਗਲ ਨਾ' ਲਗਦੇ
ਤਲਾਬਾਂ ਦੀ ਜਾਈ
ਜੋ ਸਾਵੀ ਸਲਤਨਤ 'ਚ
ਭਟਕਣ ਸੀ ਆਈ
ਜੋ ਮਹਿਕ ਸੀ, ਕਿਰਿਆ ਸੀ,
ਚਾਨਣ, ਤਰਾਵਤ
ਤੇ ਪਿੰਡੇ 'ਚ ਢਲ਼ ਗਈ
ਉਹ ਕੋਸੀ ਬਣਾਵਟ।

ਜੋ ਪਿੰਡਾ ਸੀ ਕੁਦਰਤ ਦੀ
ਸ਼ਾਦਾਬੀ ਰੰਗਤ
ਤੇ ਅੰਗਾਂ 'ਚੋਂ ਉੱਭਰੀ ਸੀ
ਟਿੱਬਿਆਂ ਦੀ ਸੰਗਤ
ਜੀਹਦੀ ਲਚਕ ਤਣਿਆਂ
ਬਰੋਬਰ ਜਾ ਢੁੱਕਦੀ
ਉਹ ਗੁਰੂਆਂ ਦੀ ਰੋਹੀ
ਕਦੇ ਵੀ ਨੀਂ ਸੁੱਕਦੀ।

ਜੋ ਭਿਉਂਤੇ ਗੁਲਾਬਾਂ ਦੀ
ਸੁਬਹਾਨੀ ਸੱਗੀ
ਜੋ ਟਕਸਾਲੀ ਪੌਣਾਂ ਦਾ
ਸਾਦਕ ਪਰਾਂਦਾ
ਜੋ ਸੁਹਜਾਂ ਦੇ ਪੀੜ੍ਹੇ ਤੋਂ

ਉੱਠੀ ਜਦੋਂ ਵੀ
ਉਹਦਾ ਰਸਤਾ ਚੰਨਣ ਦੇ
ਬਾਗਾਂ ਨੂੰ ਜਾਂਦਾ।

ਸੀ ਬਿਰਖਾਂ ਨੇ ਬਖ਼ਸ਼ੀ
ਜੀਰਾਂਦਾਂ ਦੀ ਸ਼ੱਕਰ
ਤੇ ਰੇਤੜ 'ਚੋਂ ਚੁਗ ਲਏ
ਨੀਵਾਣਾਂ ਦੇ ਅੱਖਰ
ਤੁਲਸੀ ਦੀ ਮਹਿਕਰ ਨੂੰ
ਅੱਗ 'ਚੋਂ ਲੰਘਾ ਕੇ
ਜੀਹਨੇ ਸਾਂਭ ਰੱਖਿਆ ਹੈ
ਨੈਣੀਂ ਸਜਾ ਕੇ।

ਜੀਹਦੇ ਰਕਤ ਵਿੱਚ
ਇੱਕ ਤਲਿੱਸਮ ਰਵਾਂ ਹੈ
ਜੀਹਦੇ ਕੋਲ਼ ਸਿਰਜਣ ਦੀ
ਸ਼ਕਤੀ ਅਥਾਹ ਹੈ
ਜੀਹਦੀ ਹਿੱਕ 'ਚ ਕੌਸਰ
ਨਦੀ ਦਾ ਵਹਾਅ ਹੈ
ਤੇ ਮਾਂ ਵੀ ਤਾਂ ਇਸੇ
ਵਹਾਅ ਦਾ ਹੀ ਨਾਂ ਹੈ।

ਜੋ ਕਾਦਰ ਦੇ ਪੋਟੇ ਦੀ
ਨੰਗੀ ਲਿਖਾਈ
ਉਹ ਕਾਸ਼ਨੀ ਜਾਦੂ ਹੀ
ਔਰਤ ਕਹਾਈ

ਉਹ ਜੰਗਲ ਨਾ' ਲਗਦੇ
ਤਲਾਬਾਂ ਦੀ ਜਾਈ
ਜੋ ਸਾਵੀ ਸਲਤਨਤ 'ਚ
ਭਟਕਣ ਸੀ ਆਈ।



# ਕਿਰਪਾਨ ਕੇ

ਸੰਗਤ ਨੂੰ ਪੰਗਤ ਟੱਕਰੀ, ਠੇਡੇ ਨੂੰ ਢੋਹੀ ਮਿਲ ਗਈ
ਤਵੀਆਂ ਨੇ ਰੂਹਾਂ ਫੂਕੀਆਂ, ਦਰਸਨ ਹੋਏ ਕਿਰਪਾਨ ਕੇ
ਸਤਿਗੁਰ ਨੇ ਘੋੜਾ ਬੀੜਿਆ, ਚੰਨ ਵੀ ਸੰਧੂਰੀ ਹੋ ਗਿਆ
ਤੁਰਦੇ ਧਰਮ ਤੇ ਕਰਮ ਵੀ, ਲੋਏ-ਲੋਏ ਕਿਰਪਾਨ ਕੇ
ਜੂਹਾਂ-ਪਹੇ ਕਿਰਪਾਨ ਕੇ, ਸ਼ੀਹਣੀ-ਸਹੇ ਕਿਰਪਾਨ ਕੇ
ਕਿਰਪਾਨ ਕੇ, ਕਿਰਪਾਨ ਕੇ, ਕਿਰਪਾਨ ਕੇ, ਕਿਰਪਾਨ ਕੇ।

ਰੰਗ, ਰਾਗ, ਪੂਰਨਮਾਸ਼ੀਆਂ, ਕਣੀਆਂ, ਤੂਫ਼ਾਂ ਕਿਰਪਾਨ ਕੇ
ਚਿੜੀਆਂ, ਪੰਘੂੜੇ, ਦੀਵੜੇ, ਮੇਲੇ, ਮਕਾਂ ਕਿਰਪਾਨ ਕੇ
ਲਿਸ਼ਕਣ ਜੋ ਤਾਰੇ ਅੰਬਰੀਂ, ਸੰਗੀ-ਸਖਾ ਕਿਰਪਾਨ ਕੇ
ਧਰਤੀ, ਹਵਾ ਦੇ ਹਾਸ਼ੀਏ, ਚਾਰੇ ਦਿਸ਼ਾ ਕਿਰਪਾਨ ਕੇ
ਬੋਲੀ ਵਸੇ, ਲਿੱਪੀ ਵਸੇ, ਭਾਸ਼ਾ ਵਸੇ ਕਿਰਪਾਨ ਕੇ
ਕਿਰਪਾਨ ਕੇ, ਕਿਰਪਾਨ ਕੇ, ਕਿਰਪਾਨ ਕੇ, ਕਿਰਪਾਨ ਕੇ।

ਧੂੜਾਂ ਨੂੰ ਹਾਜ਼ਰ ਜਾਣ ਕੇ, ਦਾੜ੍ਹੇ ਅਨੋਖੇ ਲਿਸ਼ਕ ਪਏ
ਝਾਂਗੜ-ਝਿੜੀ ਦੇ ਮੋਰਚੇ ਤੇ ਟਾਕਰੇ ਕਿਰਪਾਨ ਕੇ
ਇਸ਼ਕੇ ਦਾ ਮਿਸਰਾ ਬੋਲ ਕੇ, ਯੋਧੇ ਜ਼ਮੀਂ ਵਿੱਚ ਸੌਂ ਗਏ
ਜ਼ੀਨਾਂ, ਰਕਾਬਾਂ, ਕਾਠੀਆਂ ਤੇ ਪਾਖਰੇ ਕਿਰਪਾਨ ਕੇ
ਮਸਤਕ-ਮਣੀ, ਜੁੱਸਾ-ਜਿਸਮ, ਖ਼ਾਲਸ-ਕਲਾ ਕਿਰਪਾਨ ਕੇ
ਕਿਰਪਾਨ ਕੇ, ਕਿਰਪਾਨ ਕੇ, ਕਿਰਪਾਨ ਕੇ, ਕਿਰਪਾਨ ਕੇ।

ਸੁਖ਼ਨੋ-ਸਬਕ,ਚੌਦਹ-ਤਬਕ, ਸ਼ੰਖੋ-ਕਲਸ਼,ਤੌਇਆ-ਤਪਸ਼
ਤਖ਼ਤੋ-ਮਿਲਖ਼,ਪੀਰੋ-ਬਿਰਖ, ਜੀ ਧੰਨ-ਧੰਨ ਕਿਰਪਾਨ ਕੇ

ਹੈ ਧੂਲ ਵੀ ਸਰਦੂਲ ਵੀ, ਜੋ ਰਹਿਬਰੀ ਕਰਤਾਰ ਦੀ
ਟੁਕੜੇ ਵੀ ਤੇਗਾਂ ਬਣ ਗਏ ਜੀ ਖੰਨ-ਖੰਨ ਕਿਰਪਾਨ ਕੇ
ਹਿੰਮਤ-ਯਤਨ, ਰੋੜੇ-ਰਤਨ, ਲੋਹਾ-ਤਪਨ ਕਿਰਪਾਨ ਕੇ
ਕਿਰਪਾਨ ਕੇ, ਕਿਰਪਾਨ ਕੇ, ਕਿਰਪਾਨ ਕੇ, ਕਿਰਪਾਨ ਕੇ ।

ਸੋਚ ਹੈ, ਇੱਕ ਟੇਕ ਹੈ, ਇੱਕ ਫ਼ਲਸਫ਼ੇ ਦਾ ਨਾਮ ਹੈ
ਕਿਰਪਾਨ ਇੱਕ ਹਥਿਆਰ ਨਈਂ, ਕਿਰਪਾਨ ਇੱਕ ਪੈਗ਼ਾਮ ਹੈ
ਪੈਗ਼ਾਮ ਉਸ ਮੱਥੇ ਨੂੰ, ਜਿੱਥੇ ਪੱਤ ਹੈ ਨਾ ਰੱਤ ਹੈ
ਸਰਬੱਤ ਹੈ ਕਿਰਪਾਨ ਹੀ , ਕਿਰਪਾਨ ਹੀ ਸਰਬੱਤ ਹੈ
ਸਾਵਣ-ਕਤੇ, ਰੰਗੋਰਤੇ, ਗੱਜ-ਗੁਰਮਤੇ ਕਿਰਪਾਨ ਕੇ
ਕਿਰਪਾਨ ਕੇ, ਕਿਰਪਾਨ ਕੇ, ਕਿਰਪਾਨ ਕੇ, ਕਿਰਪਾਨ ਕੇ ।



# ਚਮ ਚਮ ਕਰਦੀ ਰੇਤ

ਇੱਕ ਟਕ ਤੇ ਅਨਿਮੇਖ
ਲਗਾ ਕੇ ਟੇਕ, ਰਿਹਾ ਮੈਂ ਦੇਖ
ਕੋਈ ਕਦ ਆਵੇ ਪਾਰੋਂ ਦੇਸ
ਵੇ ਸੱਜਣਾ ਚਮ-ਚਮ ਕਰਦੀ ਰੇਤ।

ਸੀ ਅੱਜ ਤਾਂ ਤਾਰਾ-ਗਣ ਆਚੇਤ ਤੇ
ਚਿੱਟਾ ਚੰਦ ਵੀ ਆਇਆ ਮੇਚ
ਵੇ ਜਾਂਦੀ ਉੱਡਦੀ ਵਿਰਥੀ ਪੌਣ
ਫਰਾਟੇ ਭਰਦੀ ਲਾਉਂਦੀ ਹੇਕ।

ਵੇ ਫਰ-ਫਰ ਉੱਡਣ ਚੇਤਰ ਘੜੀਆਂ
ਨਾ ਜਾਵਣ ਫੜੀਆਂ ਤੇ ਕਰ-ਕਰ ਅੜੀਆਂ
ਨੀਲ ਸਰਾਂ ਨੂੰ ਮਹਿਕਾਂ ਚੜ੍ਹੀਆਂ।

ਵੇ ਲੱਗੀਆਂ ਸੋਹਣੇ ਸਾਂਦਲ ਬਾਰ
ਸੱਜਣ ਗੁਲਝੜੀਆਂ
ਕਦੋਂ ਸੀ ਸੁੱਤੀਆਂ?
ਕਦੋਂ ਉੱਠ ਖੜ੍ਹੀਆਂ?
ਸੁਪੱਤਲ ਵੇਲਾਂ ਸੋਹਣੀਆਂ ਬੜੀਆਂ।

ਤੇ ਫਿਰ ਤੂੰ ਆਇਓਂ ਮੇਰੇ ਪੀਰ
ਕਿ ਬਦਲੀ ਚਾਨਣ ਦੀ ਤਾਸੀਰ
ਤੇ ਕੰਨੀਂ ਘੁਲ਼ ਗਏ ਖੰਡ ਤੇ ਖੀਰ

ਜਿਓਂ ਵਗਦੈ ਵਿੱਚ ਨਸਾਰੀਂ ਨੀਰ
ਵੇ ਗਾਉਂਦਾ ਬੌਰੇਪਣ ਵਿੱਚ ਹੀਰ।

ਕਿ ਹੁਣ ਤਾਂ ਮਿਟ ਗਏ ਸਭ ਕਲੇਸ਼
ਕਿ ਨਾਚੇ ਮਾਥੇ ਮੇਂ ਉਰਗੇਸ਼
ਵੇ ਅੱਜ ਤਾਂ ਮੌਲਸਰੇ ਦਾ ਤੇਲ
ਕਰਾਂ ਮੈਂ ਪੇਸ਼ ਤੇ ਚੁੰਮ'ਲਾਂ ਕਾਲੇ ਕਾਲੇ ਕੇਸ਼।

ਵੇ ਸੱਜਣਾ ਠੰਢੀ ਠੰਢੀ ਪੌਣ
ਫਰਾਟੇ ਭਰਦੀ ਲਾਉਂਦੀ ਹੇਕ
ਤੇ ਨਾਲੇ ਚਮ-ਚਮ ਕਰਦੀ ਰੇਤ।



# ਪੰਜਾਬ

ਏਸ ਪੰਜਾਬੇ ਪਾਣੀ ਆਇਆ
ਧਰਤ ਪਈ ਸ਼ਰਮਾਏ
ਰਸ-ਤਰਿਔਂਤ ਫਿਰੀ ਸਭ ਥਾਂਈਂ
ਸਭ ਨੱਗਰ ਹਰਿਆਏ।

ਏਸ ਪੰਜਾਬੇ ਅੱਖਰ ਫਲ਼ਿਆ
ਧੰਨ-ਧੰਨ ਪਾਠ ਕਰਾਏ
ਏਸ ਪੰਜਾਬ ਨੇ ਥੋਹਰਾਂ ਦੇ ਫੁੱਲ
ਗੀਤਾਂ ਦੇ ਵਿੱਚ ਗਾਏ।

ਏਸ ਪੰਜਾਬੋਂ ਹੀਰਾਂ ਉੱਠੀਆਂ
ਵਾਰਿਸ ਬਣਤ ਬਣਾਏ
ਜੰਡੀਆਂ ਥੱਲੇ ਬੈਠਾ ਬਾਬਾ
ਖ਼ਾਕੁ ਪਿਆ ਵਡਿਆਏ।

ਬੰਨਿਆਂ ਉੱਤੇ ਨੱਚਦੇ ਫਿਰਦੇ
ਮੋਰਾਂ ਦੇ ਹਮਸਾਏ
ਸੋਨ-ਸੁਨਿਹਰੀ ਕਣਕਾਂ ਉੱਤੇ
ਮੀਂਹ ਕਾਹਤੋਂ ਵਰ੍ਹ ਜਾਏ?

ਸਾਉਣ ਮਹੀਨੇ ਤੀਆਂ ਲੱਗੀਆਂ
ਅੱਸੂ ਕਾਜ ਰਚਾਏ

ਲਹਿੰਗਿਆਂ ਦੇ ਵਿੱਚ ਹਾਣ ਦੀਆਂ ਨੇ
ਥੱਬਾ-ਥੱਬਾ ਵਲ਼ ਪਾਏ।

ਚੜ੍ਹਦੇ ਪਾਸੇ ਰੋਹੀ ਦੇ ਕੋਈ
ਨਾਗ ਲਪੇਟਾ ਖਾਏ
ਅੰਡੇ ਧਰ ਕੇ ਉੱਡ ਗਏ ਤਿਲੀਅਰ
ਕਿਹੜਾ ਮਗਰੇ ਜਾਏ?

ਏਸ ਪੰਜਾਬੋਂ ਨਾਨਕ ਤੁਰਿਆ
ਤੁਰਿਆ ਚਹੁੰ ਦਿਸਾਏ
ਏਸ ਪੰਜਾਬੇ ਗੋਬਿੰਦ ਕੇ ਸਿੱਖ
ਗੱਤਕਾ ਖੇਡਣ ਆਏ।

ਏਸ ਪੰਜਾਬ ਨੂੰ ਰੱਜ ਕੇ ਲੁੱਟਿਆ
ਹਾਥੀ-ਘੋੜੇ ਧਾਏ
ਜਿਹੜੇ ਇਸ ਦੇ ਟੁਕੜੇ ਹੋ ਗਏ
ਮੁੜ ਕੇ ਨਾ ਫਿਰ ਥ੍ਹਿਆਏ।



# ਖ਼ਿਆਲਾਂ ਦਾ ਲਹਿੰਗਾ

(ਢਾਬ ਕੰਢੇ ਇੱਕ ਟਟ੍ਹੀਰੀ ਨੂੰ ਦੇਖ ਕੇ)

ਤੂੰ ਹੀ ਦੱਸ ਖਾਂ ਤੇਰੀਆਂ ਹਰਕਤਾਂ ਨੂੰ
ਕੀ ਮੈਂ ਖ਼ਿਆਲਾਂ ਦਾ ਲਹਿੰਗਾ ਪਵਾ ਸਕਦਾਂ?
ਤੇਰੀ ਅਤਿ-ਸੋਹਲ ਜਿਹੀ ਟੰਗ ਖ਼ਾਤਰ
ਇੱਕ ਨਿੱਕੀ ਜਿਹੀ ਝਾਂਜਰ ਘੜਵਾ ਸਕਦਾਂ?
ਕੀ ਮੈਂ ਇੱਥੇ ਬੈਠ ਕੇ ਰੋ ਸਕਦਾਂ?
ਕੀ ਮੈਂ ਤੇਰੇ ਸਾਹਮਣੇ ਗਾ ਸਕਦਾਂ?
ਤੇਰੀ ਢਾਬ ਦੇ ਕੰਢੇ ਵੱਸਣੇ ਨੂੰ
ਕੀ ਮੈਂ ਆਪਣੇ ਚੁਬਾਰੇ ਢਾਹ ਸਕਦਾਂ?

ਕੀ ਮੈਂ ਇੰਨਾ ਕੁ ਹੱਕ ਜਤਾ ਸਕਦਾਂ?
ਤੈਨੂੰ 'ਰਾਣੀਏ' ਆਖ ਬੁਲਾ ਸਕਦਾਂ?
ਅੱਜ ਤੀਕ ਲਿਖੇ ਜੋ ਗੀਤ ਸਾਰੇ
ਏਸ ਪਾਣੀ ਦੇ ਨਾਮ ਕਰਵਾ ਸਕਦਾਂ?
ਕੀ ਮੈਂ ਖਰੀਆਂ ਧੁੱਪਾਂ ਨੂੰ ਪਹਿਨ ਸਕਦਾਂ?
ਕੀ ਮੈਂ ਭਾਰ ਪੁਸ਼ਾਕਾਂ ਦਾ ਲਾਹ ਸਕਦਾਂ?
ਕੀ ਮੈਂ ਅੱਜ ਮਸਕੀਨ ਹਵਾਵਾਂ ਨੂੰ
ਦੱਬੀ-ਘੁੱਟੀ ਕੋਈ ਗੱਲ ਸੁਣਾ ਸਕਦਾਂ?

ਇਸ ਪਾਵਨ ਵਕਤ ਦੀ ਓਟ ਲੈ ਕੇ
ਕੀ ਮੈਂ ਸ਼ਬਦਾਂ ਦੇ ਸਿੱਕੇ ਟੁਣਕਾ ਸਕਦਾਂ?
ਤੇ ਇਹਨਾਂ ਰੋੜਾਂ ਦੇ ਉੱਤੇ ਪੱਬ ਧਰ ਕੇ
ਕੀ ਮੈਂ ਥੋੜ੍ਹਾ ਜਿਹਾ ਲੱਕ ਹਿਲਾ ਸਕਦਾਂ?

ਤੇਰੀ ਪੈੜਾਂ ਦੀ ਲਿੱਪੀ ਨੂੰ ਸਮਝ ਸਕਦਾਂ?
ਸਾਰੀ ਦੁਨੀਆ ਨੂੰ ਸਮਝਾ ਸਕਦਾਂ?
ਜਿਹੜੇ ਅੰਬਰਾਂ ਵਿੱਚ ਤੂੰ ਉੱਡਦੀ ਏ
ਓਹਨਾਂ ਅੰਬਰਾਂ ਨੂੰ ਵਡਿਆ ਸਕਦਾਂ?

ਇਹ ਜੋ ਧਰਮਾਂ ਦੇ ਟੱਲ ਤੇ ਭਜਨ ਸਾਰੇ
ਤੇਰੇ ਖੰਭਾਂ ਦੇ ਹੇਠ ਛੁਪਾ ਸਕਦਾਂ?
ਕੀ ਮੈਂ ਧਰਮ ਨੂੰ ਪੂਰਨਤਾ ਆਖ ਸਕਦਾਂ?
ਮੀਰੀ-ਪੀਰੀ ਦਾ ਕਿੱਸਾ ਸੁਣਾ ਸਕਦਾਂ?
ਤੇਰੀ ਉੱਡਣੀ ਵੀ ਤਾਂ ਧਾਰਮਿਕ ਹੈ
ਤੇਰੀ 'ਵਾਜ਼ ਨੂੰ ਫੁੱਲ ਚੜ੍ਹਾ ਸਕਦਾਂ?
ਕੀ ਮੈਂ ਇੰਨਾ ਕੁ ਫਰਜ਼ ਨਿਭਾ ਸਕਦਾਂ?
ਤੈਨੂੰ ਤਖ਼ਤ ਦੇ ਉੱਤੇ ਬਿਠਾ ਸਕਦਾਂ?

ਕੀ ਮੈਂ ਬਚਪਨੇ ਵੱਲ ਨੂੰ ਦੌੜ ਸਕਦਾਂ?
ਕੀ ਮੈਂ ਫੇਰ ਤੋਂ ਮਿੱਟੀ ਖਾ ਸਕਦਾਂ?
ਕੀ ਮੈਂ ਜੰਗਲਾਂ-ਰੋਹੀਆਂ ਵਿੱਚ ਘੁੰਮ ਸਕਦਾਂ?
ਕੀ ਮੈਂ ਫੇਰ ਤੋਂ ਮਾਣਸ ਕਹਾ ਸਕਦਾਂ?
ਕੀ ਮੈਂ ਨਦੀਆਂ ਤਲਾਬਾਂ ਨੂੰ ਪੂਜ ਸਕਦਾਂ
ਤੇ ਪੱਥਰ ਨਾ' ਪੱਥਰ ਟਕਰਾ ਸਕਦਾਂ?
ਕੀ ਮੈਂ ਤਾਰਿਆਂ ਹੇਠਾਂ ਸੌਂ ਸਕਦਾਂ?
ਕੁੱਲ ਧਰਤ ਨੂੰ ਮਾਤਾ ਬਣਾ ਸਕਦਾਂ?

ਆਪਣੇ ਥੁੱਕ ਨੂੰ ਸ਼ਰਬਤ ਮੰਨ ਸਕਦਾਂ?
ਆਪਣੇ ਪਿੰਡੇ ਨੂੰ ਮੰਦਰ ਅਖਵਾ ਸਕਦਾਂ?
ਕੀ ਮੈਂ 'ਹੱਡੀਆਂ ਦੇ ਇੱਕ ਢੇਰ' ਸਦਕਾ
ਕਿਸੇ ਚਾਨਣ ਦੀ ਨਗਰੀ 'ਚ ਜਾ ਸਕਦਾਂ?

ਕੀ ਮੈਂ ਦਸਾਂ ਗੁਰਾਂ ਦੇ ਫ਼ਲਸਫ਼ੇ ਨੂੰ
ਸੱਚੀਂ-ਮੁੱਚੀ ਦੇ ਵਿੱਚ ਅਪਣਾ ਸਕਦਾ?
ਗੁਰੂਘਰਾਂ 'ਚ ਸੋਨਾ ਚੜ੍ਹਾਉਣ ਨਾਲੋਂ
ਇੱਕੋ ਸ਼ਬਦ ਨੂੰ ਸੀਨੇ ਸਜਾ ਸਕਦਾਂ?

ਕੀ ਮੈਂ ਤਰਕ-ਦਲੀਲਾਂ ਨੂੰ ਭੁੱਲ ਸਕਦਾਂ?
ਹਉਮੈਂ-ਈਰਖਾ ਪਾਸੇ ਹਟਾ ਸਕਦਾਂ?
ਕੀ ਮੈਂ ਯੋਗ-ਸਾਧਨਾ ਸਿੱਖ ਸਕਦਾਂ?
ਤੇਰੇ ਵਾਂਗਰਾਂ ਆਸਣ ਸਜਾ ਸਕਦਾਂ?
ਤੇਰੀ ਪਰਮ-ਦੇਹੀ ਦੇ ਆਕਾਰ ਉੱਤੇ
ਸਾਰੇ ਜੱਗ ਦਾ ਧਿਆਨ ਧਰਵਾ ਸਕਦਾਂ?
ਤੇਰੀ ਤਸਵੀਰ ਨੂੰ ਖਿੱਚ ਕੇ ਕੁਦਰਤੇ ਨੀਂ
ਕੀ ਮੈਂ ਆਪਣੇ ਨਾਲ ਲਿਜਾ ਸਕਦਾਂ?

ਤੂੰ ਹੀ ਦੱਸ ਖਾਂ ਤੇਰੀਆਂ ਹਰਕਤਾਂ ਨੂੰ
ਕੀ ਮੈਂ ਖ਼ਿਆਲਾਂ ਦਾ ਲਹਿੰਗਾ ਪਵਾ ਸਕਦਾਂ?
ਤੇਰੀ ਅਤਿ-ਸੋਹਲ ਜਿਹੀ ਟੰਗ ਖ਼ਾਤਰ
ਇੱਕ ਨਿੱਕੀ ਜਿਹੀ ਝਾਂਜਰ ਘੜਵਾ ਸਕਦਾਂ?
ਕੀ ਮੈਂ ਇੱਥੇ ਬੈਠ ਕੇ ਰੋ ਸਕਦਾਂ?
ਕੀ ਮੈਂ ਤੇਰੇ ਸਾਹਮਣੇ ਗਾ ਸਕਦਾਂ?
ਤੇਰੀ ਢਾਬ ਦੇ ਕੰਢੇ ਵੱਸਣੇ ਨੂੰ
ਕੀ ਮੈਂ ਆਪਣੇ ਚੁਬਾਰੇ ਢਾਹ ਸਕਦਾਂ?



# ਮਰੂਏ ਵਰਗਾ ਕੁਝ

(ਔਰਤ ਨਾਲ ਜੁੜੀਆਂ ਜੰਗਲੀ ਤੰਦਾਂ ਨੂੰ)

ਸਦਾ ਕੰਮ 'ਚ ਲੱਗੀਆਂ ਰਹਿੰਦੀਆਂ
ਤੇਰੀਆਂ ਲਚਕਦਾਰ ਬਾਂਹਾਂ 'ਤੇ
ਬੜੀ ਦੂਰ ਦੇ ਪਵਿੱਤਰ ਵਣਾਂ ਦੇ
ਨਕਸ਼ੇ ਬਣੇ ਹੋਏ ਨੇ।

ਮੁਢਲੀ ਮਿੱਟੀ ਦਾ ਰੰਗ ਤੇ
ਪਹਿਲੀਆਂ ਗੰਦਲਾਂ ਦਾ ਰਸ
ਤੇਰੇ ਪਿੰਡੇ 'ਚੋਂ ਮਹਿਕਦਾ।

ਤੇਰਾ ਦੁੱਧ ਫੁੱਲਾਂ, ਥੋਹਰਾਂ ਤੇ
ਬਾਘਣੀਆਂ 'ਚ ਘਿਰੇ
ਕਿਸੇ ਅਣ-ਦਿਸਦੇ ਪੀੜ੍ਹੇ 'ਤੇ ਬੈਠੇ
ਇੱਕ ਰੱਬੀ ਜਲੌਅ ਦੇ ਵਾਕਾਂ 'ਚੋਂ ਸਿੰਮਦਾ।

ਧਰਤੀ ਦੀ ਅੱਥਰੀ ਗੋਲ਼ਾਈ
ਤੇਰੀ ਛਾਤੀ ਦਾ ਵਿਸਥਾਰ ਹੈ ਤੇ
ਪੱਥਰਾਂ-ਪਹਾੜਾਂ ਦੀ ਚਿਤਕਬਰੀ-ਜ਼ੀਨਤ
ਤੇਰੀ ਚਮੜੀ ਦਾ ਹੀ ਕੋਈ ਰੂਪ ਹੈ।

ਹਾਲੇ ਵੀ ਅਸਮਾਨ
ਤਾਰਿਆਂ ਦੀਆਂ ਖਿੱਤੀਆਂ ਚੁੱਕੀ

ਤੇਰਿਆਂ ਰਾਹਾਂ 'ਚ ਖੜ੍ਹਦਾ।
ਤੇਰੀ ਅੱਡੀ ਅੱਜ ਵੀ ਫੁਰਤੀਲੀ ਹੈ।

ਤੂੰ ਹਾਲੇ ਵੀ 'ਜੰਗਲੀ' ਹੈਂ
ਤੇ ਹਾਲੇ ਵੀ ਤੇਰੇ ਸਰੀਰ ਦਿਆਂ ਮੋੜਾਂ 'ਚ
ਮਰੂਏ ਵਰਗਾ ਕੁਝ ਉੱਗਦਾ।



# ਤਾਰਿਆਂ ਹੇਠ ਉਤਾਰਾ

ਘਾਹ ਫੂਸ ਦੇ ਰੋਟ ਸੀ ਥੱਪਣੇ
ਸਮਿਆਂ ਦੇ ਅਵਤਾਰਾਂ
ਕਾਨਿਆਂ ਨੇ ਸੀ ਮਹਿਲ ਕਹਾਉਣਾ
ਸ੍ਰੀ ਸਾਹਿਬ ਤਲਵਾਰਾਂ ।

ਸਤਿ ਸੁਹਾਣਾ ਤੇ ਮਸਕੀਨਾ
ਅੱਖਰ ਦਾ ਚਉਬਾਰਾ
ਚਉਬਾਰੇ 'ਚੋਂ ਹੇਠਾਂ ਉੱਤਰ
ਪਰਖਣੀਆਂ ਸੀ ਧਾਰਾਂ ।

ਕੱਚੀ ਗੜ੍ਹੀ 'ਚੋਂ ਕੀ ਲੱਭਦਾ ਹੈ?
ਰੇਤਾ, ਮਿੱਟੀ, ਗਾਰਾ
ਪਰ ਉਸ ਗੜ੍ਹੀ 'ਚੋਂ ਕੀ ਨਾ ਲੱਭਾ
ਕੜਕ, ਦਮਕ, ਲਿਸ਼ਕਾਰਾ ।

ਇੱਕ ਦਿਨ ਉੱਡਦੇ ਬਾਜ਼ ਨੂੰ ਕਹਿੰਦਾ
ਨਾਨਕ ਦਾ ਵਣਜਾਰਾ
ਚੀਰ ਨਾ ਸਕਦਾ ਚਾਨਣ ਮਿੱਤਰਾ
ਇਸ ਦੁਨੀਆ ਦਾ ਆਰਾ ।

ਬੈਠਣ ਨੂੰ ਸੀ ਤਖ਼ਤ ਬਥੇਰੇ
ਚੰਦਨ ਕਾ ਅਸਵਾਰਾ
ਖ਼ਾਲਸਿਆਂ ਨੇ ਕਰਨਾ ਸੀ ਪਰ
ਤਾਰਿਆਂ ਹੇਠ ਉਤਾਰਾ ।



# ਆਤਣ ਦੀ ਸਰਦਾਰ

(ਹੀਰ ਦੇ ਨਾਮ)

ਆਤਣ ਦੀ ਸਰਦਾਰ, ਜੱਟਾਂ ਦੀ ਜਾਈ
ਪੱਤਣ 'ਤੇ ਪੀਂਘਾਂ, ਝਨਾਂ ਵਿੱਚ ਡੁਬਕੀ
ਦਹਾੜਨ ਬਾਘ, ਲਿਸ਼ਕਦੇ ਡੇਲੇ
ਸ਼ੂਕਦਾ ਬੇਲਾ, ਘੁਮੰਡੀ ਛਾਤੀ
ਅਜਗਰੀ ਮਾਣ, ਫ਼ਿਕਰ ਨਾ ਫਾਕੇ ।

ਚੰਦਨ ਦੀ ਮੁਸ਼ਕ, ਹਵਾ ਵਿੱਚ ਕਣੀਆਂ
ਮੇਘ ਦੀਆਂ ਗਰਜਾਂ, ਲਾਚੜੇ ਮੋਰ
ਸੁਰੰਗਾ ਬਾਣਾ, ਪੈਰ ਦੀ ਫੁਰਤੀ
ਕੱਚ ਦਾ ਪਿੰਡਾ, ਵਣਾਂ ਨੂੰ ਫੂਕੇ
ਵਿਗੜਦੇ ਮੋਮਨ, ਹੁਸਨ ਜਵਾਨੀ ।

ਮੱਥੇ ਵਿੱਚ ਵੈਲ਼, ਜ਼ੁਬਾਂ 'ਤੇ ਗਾਲ਼ਾਂ
ਹੁਸਨ ਦਾ ਅੰਤ, ਬਾਰ ਦੀ ਹਰਨੀ
ਗੂੜ੍ਹੀਆਂ ਚਸ਼ਮਾਂ, ਤਿਲਕਦੀ ਸੇਲ੍ਹੀ
ਅੰਗ ਅੰਗਿਆਰੇ, ਧੂਸਰੀ ਮੀਢੀ
ਉਮਰ ਦਾ ਸੇਕ ਤੇ ਕਿਰ ਗਏ ਦਾਣੇ ।

ਕੌਣ ਪਰਦੇਸੀ, ਪੈਣ ਤੜਥੱਲਾਂ
ਉੱਬਲਦਾ ਖ਼ੂਨ, ਸਹਿਮਦੀਆਂ ਵੇਲਾਂ
ਬੰਸਰੀ ਵੱਜਦੀ, ਡੋਲਦਾ ਮੱਥ
ਕੁਆਰੀ ਕੰਜ, ਛੋਹਰ ਨੂੰ ਅਰਪਨ
ਸਿਰਾਂ 'ਤੇ ਛੰਨਾ, ਮੋਰ ਵੱਤ ਪੈਲਾਂ ।



# ਡੰਗ ਕਥਾ

ਇਹ ਰੋਜ਼ੇ-ਅਵਲ ਤੋਂ ਅੱਗ ਜਿਹਾ
ਇਹ ਰੋਜ਼ੇ-ਅਵਲ ਤੋਂ ਪਾਣੀ ਹੈ
ਜਿਸ ਨਾਨਕ-ਮੁੰਡੀ ਡੰਗੀ ਸੀ
ਈਸਾ ਦੀ ਰਚੀ ਕਹਾਣੀ ਹੈ
ਇਹ ਅੱਖਰ ਵੇਦ-ਕੁਰਾਨਾਂ ਦਾ
ਇਹ ਏਕ-ਓਂਕਾਰਾਂ ਬਾਣੀ ਹੈ
ਜਿਨ ਮੱਥੇ ਨੀਲੇ ਕਰ-ਕਰ ਕੇ
ਇਸ ਡੰਗ ਦੀ ਪੀੜ ਪਛਾਣੀ ਹੈ
ਓਹ ਮੂਲ 'ਚ ਡੁਬਕੀ ਲਾ ਆਏ
ਉਨ ਓੜਕ ਤਿੱਥੀ ਜਾਣੀ ਹੈ।

ਜੋ ਡੰਗ ਦੀ ਪੀੜ ਹੰਢਾਉਂਦੇ ਨੇ
ਜੋ ਡੰਗ ਦਾ ਨਾਮ ਧਿਆਉਂਦੇ ਨੇ
ਜੋ ਕੰਚਨ-ਕੂਲ਼ੇ ਪੋਟਿਆਂ 'ਤੇ
ਚਾਨਣ ਦਾ ਸੱਪ ਲੜਾਉਂਦੇ ਨੇ
ਜੋ ਪੀਠ-ਪੀਠ ਕੇ ਕੁੰਜਾਂ ਨੂੰ
ਸੁਰਮੇ ਦੀ ਥਾਂਵੇਂ ਪਾਉਂਦੇ ਨੇ
ਜੋ ਮਣੀਆਂ ਦੇ ਲਿਸ਼ਕਾਰੇ 'ਚੋਂ
ਯੁੱਗਾਂ ਦੀ ਭੁੱਖ ਮਿਟਾਉਂਦੇ ਨੇ
ਜ਼ਹਿਰਾਂ ਦੇ ਸੁੱਚੇ ਬਾਵੇ ਨੂੰ
ਜੋ ਅੜਿਆ ਕੁੱਛੜ ਚਾਉਂਦੇ ਨੇ
ਓਹ ਰਹਿ-ਰਹਿ ਕੇ ਵੀ ਸੱਜਣਾ ਵੇ
ਸਰਪਾਂ ਦੇ ਸੋਹਿਲੇ ਗਾਉਂਦੇ ਨੇ

ਰੁਖ਼ਸਾਰਾਂ ਚੁੰਮਦੀ ਅਲਕਾ ਨੂੰ
ਸੱਪਣੀ ਦਾ ਲਾਡ ਲਡਾਉਂਦੇ ਨੇ
ਇਸ਼ਕੇ ਦਾ ਦੁੱਧ ਪਿਲਾਉਂਦੇ ਨੇ।

ਸਾਡੇ ਅੰਦਰ ਦੀ ਇਕ ਧਰਤੀ ਨੂੰ
ਜਿਉਂ ਨਾਗ-ਵਲ੍ਹੇਟਾ ਵੱਜਿਆ ਹੈ
ਸਾਡਾ ਸਾਰਾ ਹੀ ਸੰਸਾਰ ਜਿਹਾ
ਇੱਕ ਡੰਗ ਦੇ ਸਿਰ 'ਤੇ ਸੱਜਿਆ ਹੈ
ਇੱਕ ਡੰਗ ਦੇ ਪਤਲੇ ਪਰਦੇ ਨੇ
ਸਾਡਾ ਆਸਾ-ਪਾਸਾ ਕੱਜਿਆ ਹੈ।

ਇਹ ਸਭ ਥਾਈਂ ਹੀ ਰਮਿਆ ਹੈ
ਜਾ ਗਰਭ-ਗੋਦ ਜਦ ਮੱਲਦਾ ਹੈ
ਫਿਰ ਨੌਂ ਮਾਹਾਂ ਦੇ ਸਫ਼ਰ ਉੱਤੇ
ਇਹ ਨੰਗੇ ਪੈਰੀਂ ਚੱਲਦਾ ਹੈ
ਚਹੁੰ-ਕੂਟ ਉਦਾਸੀ ਕਰਦਾ ਹੈ
ਇਹ ਪਰਬਤ ਨਦੀਆਂ ਵਲ਼ਦਾ ਹੈ
ਇਹ ਜੱਗ ਦੀਆਂ ਸੁੰਨੀਆਂ ਤਲ਼ੀਆਂ 'ਤੇ
ਫੁੱਲਾਂ ਦਾ ਧੂੜਾ ਮਲ਼ਦਾ ਹੈ
ਇਸ ਡੰਗ ਦੇ ਅੰਦਰ ਚਾਨਣ ਦਾ
ਕੋਈ ਗਹਿਰਾ ਮਿਸਰਾ ਬਲ਼ਦਾ ਹੈ।

ਇਹ ਸਭ ਕੁਝ ਡੰਗ ਦੀ ਬਰਕਤ ਹੈ
ਇਹ ਸਭ ਕੁਝ ਡੰਗ ਦੀ ਹਰਕਤ ਹੈ।

ਇਹ ਜੰਤ-ਜਨੌਂਗੀ, ਆਦਮਤਾ
ਸਭ ਡੰਗ ਦਾ ਹੀ ਪਰਿਣਾਮ ਜਿਹਾ

ਇਹ ਸਾਵੀਆਂ-ਰੱਖਾਂ, ਥਲ-ਗਿਰੀਆਂ
ਵਿੱਚ ਡੰਗ ਦਾ ਕੋਸਾ ਨਾਮ ਜਿਹਾ
ਇਹ ਫੁੱਲ-ਪੱਤੇ, ਇਹ ਵੇਲੜੀਆਂ
ਮਹਿਕਾਂ ਦੇ ਵਿੱਚ ਪੈਗ਼ਾਮ ਜਿਹਾ।

ਇਹ ਰੁੱਤਾਂ, ਮੌਸਮ, ਪੌਣ-ਪਾਣੀ
ਫਸਲਾਂ ਦੀ ਥਿਰਕਣ ਦੱਸ ਕੀ ਹੈ ?
ਜਾਂ ਹਰੇ-ਸਰੈਰੇ ਪੱਤਰਾਂ 'ਤੇ
ਬੂੰਦਾਂ ਦੀ ਚਿਲਕਣ ਦੱਸ ਕੀ ਹੈ ?
ਇਹ ਨੀਮ-ਪਿਆਜ਼ੀ ਫੁੱਲਾਂ 'ਤੇ
ਤਿੱਤਲੀ ਦਾ ਖੇਲਣ, ਡੰਗ ਹੀ ਹੈ
ਇਹ ਕੋਰੇ-ਕੱਕੇ ਰੇਤਿਆਂ 'ਤੇ
ਸੱਪਣੀ ਦਾ ਮੇਲ੍ਹਣ, ਡੰਗ ਹੀ ਹੈ।

ਜੋ ਧਰਤ ਦਾ ਘੁੰਮ-ਘੁਮਾਣਾ ਹੈ
ਜੋ ਚੰਨ ਦਾ ਆਣਾ-ਜਾਣਾ ਹੈ
ਸੂਰਜ ਦਾ ਤਪਸ਼-ਤਪਾਣਾ ਹੈ
ਜੋ 'ਵਾ ਦਾ ਵਗਣ-ਵਗਾਣਾ ਹੈ
ਜੋ ਦਾਮਨੀ-ਬਰਕ-ਬੁਲਾਰਾ ਹੈ
ਕਣੀਆਂ ਦਾ ਸਾਉਣ-ਉਤਾਰਾ ਹੈ
ਜੋ ਬੀਜ ਦਾ ਫੁੱਟ-ਫੁਟਾਰਾ ਹੈ
ਜੋ ਰੰਗ ਦਾ ਪੋਸ਼-ਪਸਾਰਾ ਹੈ।

ਇਹ ਡੰਗ ਦੀ ਵੱਗਦੀ ਧਾਰਾ ਹੈ
ਇਹ ਡੰਗ ਦਾ ਕਰਤੱਬ ਸਾਰਾ ਹੈ।



# ਅਰਦਾਸ

ਕਿਰਨਾਂ ਵਾਂਗਰ ਨੰਗੇ ਹੋ ਹੋ
ਇੱਕ ਅੰਗੇ, ਇੱਕ ਰੰਗੇ ਹੋ ਹੋ
ਪਾਵਨ ਜਮਨਾ, ਗੰਗੇ ਹੋ ਹੋ
ਰਾਵੀ, ਝਨਾਂ ਤਰੰਗੇ ਹੋ ਹੋ
ਨਿੰਮ, ਨਸੂੜੇ, ਜੰਡੇ ਹੋ ਹੋ
ਗੁੰਦੇ ਫੁੱਲ, ਕਦੰਬੇ ਹੋ ਹੋ
ਗਿਰੀ-ਗੋਵਰਧਨ ਕੰਗੇ ਹੋ ਹੋ
ਬੇਰੀ ਸਾਹਿਬ ਕੰਡੇ ਹੋ ਹੋ
ਸਰਪਾਂ, ਮਣੀਆਂ, ਚੰਦੇ ਹੋ ਹੋ
ਵਣ-ਤਿੱਤਰ ਦੇ ਖੰਭੇ ਹੋ ਹੋ
ਮੂਲ ਸਵਾਸ, ਮੁਕੰਦੇ ਹੋ ਹੋ
ਸੂਲੀ 'ਤੇ ਲਟਕੰਦੇ ਹੋ ਹੋ
ਪੀੜਾਂ ਵੱਜਦੇ ਘੰਡੇ ਹੋ ਹੋ
ਅਗਨਕੁੰਟ ਪਰਚੰਡੇ ਹੋ ਹੋ
ਅਰਕ, ਬਰਕ, ਸਰਹੰਗੇ ਹੋ ਹੋ
ਹਰਿਚੰਦਨ ਪ੍ਰਸੰਗੇ ਹੋ ਹੋ
ਖ਼ਾਕੀ ਪੋਸ਼, ਖਤੰਗੇ ਹੋ ਹੋ
ਬਲ-ਬਲ ਮਰੇ ਪਤੰਗੇ ਹੋ ਹੋ
ਤੂੰ ਤੇ ਮੈਂ ਜਗਦੰਬੇ ਹੋ ਹੋ
ਚੰਗੇ ਹੋ ਹੋ, ਮੰਦੇ ਹੋ ਹੋ
ਆਪਾਂ ਮਿਲੀਏ ਬੰਦੇ ਹੋ ਹੋ।





# ਰਾਣੀ ਤੱਤ

(ਵਾਰਤਕ)

ਅਸਲੀ ਚੀਜ਼ ਤਾਂ ਇਹ ਪਤਾ ਕਰਨਾ ਹੈ
ਕਿ ਭਲਾਂ ਧਰਤੀ ਅੰਬਰ ਨਾਲ਼ ਕੀ ਗੱਲਾਂ
ਕਰਦੀ ਹੈ।

# ਪਹਿਲਾ ਪਾਣੀ ਜੀਉ ਹੈ

ਪਾਣੀ : ਕੁਦਰਤ ਦੀ ਸਰਬ-ਸੁਨੱਖੜੀ ਤੇ ਸ਼ਾਹਕਾਰ-ਕ੍ਰਿਤ। ਸਾਡਾ ਬਾਬਲ। ਸਾਡਾ ਮੂਲ। ਧਰਤੀ ਦੀ ਨੀਲੀ, ਨੇਕ ਤੇ ਸਰੋਦੀ ਕਵਿਤਾ।

ਮਾਤਾ-ਪਿਤਾ ਦੇ ਮੇਲ ਤੋਂ ਸਿੰਜਿਆ ਜਾਣ ਵਾਲ਼ਾ ਅੰਡਾ, ਭਾਵ ਦੁਨੀਆ ਦੇ ਅਖਾੜੇ ਵਿੱਚ ਉੱਤਰਨ ਵਾਲ਼ਾ ਸਾਡਾ ਪਹਿਲਾ-ਪਹਿਲਾ ਆਕਾਰ 95 ਪ੍ਰਤਿਸ਼ਤ ਪਾਣੀ ਹੀ ਹੁੰਦਾ ਹੈ। ਬਾਅਦ ਵਿੱਚ ਵੀ ਵਧੇ-ਫੁੱਲੇ ਸਰੀਰ ਦਾ 70–75 ਪ੍ਰਤਿਸ਼ਤ ਹਿੱਸਾ ਪਾਣੀ ਹੀ ਹੁੰਦਾ। ਦੁੱਖ ਦੀ ਗੱਲ ਇਹ ਹੈ ਕਿ ਜਿਸ ਪਾਣੀ ਨੇ ਸਾਨੂੰ ਉਪਜਾਇਆ, ਅਸੀਂ ਓਸਨੂੰ ਆਮ ਜਿਹੀ ਚੀਜ਼ ਸਮਝਣ ਲੱਗੇ ਹਾਂ।

ਸਾਡੇ ਪੁਰਖੇ ਜਾਂ ਸਾਡੇ ਦੇਸ ਦੇ ਸਾਧ-ਸੰਤ ਤਾਂ ਕਦੇ ਇਸ ਤਰ੍ਹਾਂ ਨਹੀਂ ਸੀ ਕਰਦੇ। ਓਹ ਤਾਂ ਪਾਣੀ ਪੀਂਦੇ ਵੀ ਬੈਠ ਕੇ ਹੁੰਦੇ ਸੀ ਨਾ ਕਿ ਖੜ੍ਹ ਕੇ ਤੇ ਪੀਂਦੇ ਵੀ ਸ਼ਾਂਤੀ ਤੇ ਸਹਿਜ ਨਾਲ ਸੀ। ਫਿਰ ਸਾਨੂੰ ਐਸਾ ਕੀ ਹੋ ਗਿਆ ਜੋ ਅਸੀਂ ਪਾਣੀ ਦੀ ਪਵਿੱਤਰਤਾ ਤੋਂ ਕਿਨਾਰਾ ਕਰਨ ਲੱਗ ਪਏ? ਪਾਣੀ ਦੀ ਮੁਬਾਰਕ ਤੋਰ ਸਾਨੂੰ ਖਿੱਚਦੀ ਕਿਉਂ ਨਹੀਂ? ਨਦੀਆਂ ਦੇ ਕੰਢੇ ਵੀਰਾਨ ਕਿਉਂ ਹੋ ਗਏ? ਪਾਣੀ ਦੀ ਥਾਂ ਦੂਜੀ ਚੀਜ਼ ਨਹੀ ਲੈ ਸਕਦੀ।

ਪਾਣੀ ਸਿਰਫ਼ ਪਾਣੀ ਵਰਗਾ ਹੀ ਹੁੰਦਾ ਹੈ। ਕੀ ਕੋਕ ਪਾਣੀ ਤੋਂ ਵੀ ਵੱਡਾ ਹੋ ਗਿਆ?

ਖ਼ੈਰ ! ਮੈਂ ਇਥੇ ਪਾਣੀ ਦੇ ਪੁਨੀਤੇ ਸੁਭਾਓ ਤੇ ਇਸ ਦੀ ਰੂਹਾਨੀਅਤ ਦੀ ਗੱਲ ਕਰਨੀ ਹੈ। ਪਿਛਲੇ ਕੁਝ ਸਮੇਂ ਤੋਂ ਪਾਣੀ ਨੂੰ ਲੈ ਕੇ ਜਪਾਨ ਅਤੇ ਵਿਸ਼ਵ ਦੇ ਹੋਰ ਹਿੱਸਿਆਂ 'ਚ ਬੜੀ ਖੋਜ ਹੋ ਰਹੀ ਹੈ। ਪਾਣੀਆਂ ਨੇ ਆਪਣੀ ਸਾਦਗੀ ਤਾਂ ਨਹੀਂ ਛੱਡਣੀ ਨਾ। ਓਹ ਤਾਂ ਚੁੱਪ-ਚਾਪ ਬਹਿ ਕੇ ਇਸ ਸਾਰੇ ਵਰਤਾਰੇ ਨੂੰ ਦੇਖ ਰਹੇ ਨੇ ਤੇ ਹਲਕਾ ਜਿਹਾ ਮੁਸਕੁਰਾ ਛੱਡਦੇ ਨੇ।

ਗੱਲ ਸਾਹਮਣੇ ਇਹ ਆਈ ਕਿ ਪਾਣੀ ਦਾ ਸੁਭਾਓ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਉਸ ਨਾਲ ਕਿਸ ਤਰ੍ਹਾਂ ਦਾ ਵਰਤਾਓ ਕੀਤਾ ਜਾਂਦਾ ਹੈ ਜਾਂ ਓਹ ਕਿਸ ਤਰ੍ਹਾਂ ਦੇ ਵਾਤਾਵਰਨ ਵਿੱਚ ਘਿਰਿਆ ਹੋਇਆ ਹੈ।

ਦੋ ਕੱਚ ਦੇ ਜਾਰਾਂ ਵਿੱਚ ਪਾਣੀ ਪਾਇਆ ਗਿਆ। ਇੱਕ ਨਾਲ਼ ਪਿਆਰ ਵਾਲਾ ਵਿਵਹਾਰ ਕੀਤਾ ਗਿਆ ਤੇ ਦੂਜੇ ਕੋਲ਼ ਬਹਿ ਕੇ ਨਫ਼ਰਤ ਵਾਲੇ ਸ਼ਬਦ ਬੋਲੇ ਗਏ ਤੇ ਗਾਲ਼ਾਂ ਕੱਢੀਆਂ ਗਈਆਂ। ਦੋਵਾਂ ਜਾਰਾਂ ਦੇ ਪਾਣੀਆਂ ਨੂੰ ਜਮਾ ਲਿਆ ਗਿਆ ਤੇ ਹੁਣ ਜਮਾਉਣ ਤੋਂ ਬਾਅਦ ਬਣੇ ਰਵਿਆਂ ਨੂੰ ਮਾਈਕਰੋਸਕੋਪ ਨਾਲ ਦੇਖਿਆ ਗਿਆ। ਪਿਆਰ ਵਾਲੇ ਜਾਰ ਦੇ ਰਵੇ ਬੜੇ ਸੋਹਣੇ, ਦਿਲਕਸ਼ ਤੇ ਸਮਰੂਪ ਬਣ ਗਏ। ਨਫ਼ਰਤ ਵਾਲੇ ਜਾਰ ਦੇ ਰਵੇ ਉੱਘੜ-ਦੁੱਘੜ ਤੇ ਕਰੂਪ। ਹੈ ਨਾ ਕਮਾਲ?

ਅਸਲ ਵਿੱਚ ਬੋਲੇ ਗਏ ਸ਼ਬਦਾਂ ਦੀ ਆਪਣੀ ਇੱਕ ਲਰਜ਼ ਹੁੰਦੀ ਹੈ। ਤਰੰਗ ਹੁੰਦੀ ਹੈ। ਇਹ ਤਰੰਗ ਜਿਸ ਤਰਾਂ ਦੀ ਹੋਵੇਗੀ, ਓਸੇ ਤਰ੍ਹਾਂ ਦਾ ਪਾਣੀ 'ਤੇ ਅਸਰ ਪੈਂਦਾ ਹੈ। ਸੋ, ਜਿਸ ਪਾਣੀ ਦੇ ਕੋਲ਼ ਬਹਿ ਕੇ ਨਿੰਦਿਆ-ਚੁਗਲੀ ਕੀਤੀ ਗਈ ਹੋਵੇ ਜਾਂ ਭੈੜੇ ਬੋਲ ਬੋਲੇ ਗਏ ਹੋਣ, ਓਹ ਪਾਣੀ ਪੀਣ ਤੋਂ ਗੁਰੇਜ਼ ਹੀ ਕਰੋ। ਮਿੱਠੇ ਵਾਕਾਂ ਵਿੱਚ ਪਲ਼ੇ ਪਾਣੀ ਦੀ ਅਮੀਰੀ ਵਧ ਜਾਂਦੀ ਹੈ।

ਗੁਰੂਘਰਾਂ ਵਿੱਚ ਪੜ੍ਹੀ ਜਾਂਦੀ ਬਾਣੀ ਜਦੋਂ ਸਰੋਵਰਾਂ ਦੇ ਜਲ ਨੂੰ ਛੂੰਹਦੀ ਹੋਊ ਤਾਂ ਕਿਉਂ ਨਹੀਂ ਅਲੌਕਿਕ ਕ੍ਰਿਸ਼ਮੇ ਹੁੰਦੇ ਹੋਣਗੇ? ਗੁਰਬਾਣੀ ਦੀ ਸ਼ਬਦ-ਜੜਤ ਅਤੇ ਉਚਰੇ ਜਾਣ ਵਾਲੇ ਬੋਲਾਂ ਨਾਲ਼ ਪਾਣੀ ਦੀ ਗੁਣਵੱਤਾ ਕਿਉਂ ਨਹੀਂ ਵਧਦੀ ਹੋਣੀ? ਸ਼ਾਇਦ ਤਾਂ ਹੀ ਇਹਨਾਂ ਪਾਣੀਆਂ ਨੂੰ ਪਵਿੱਤਰ ਕਿਹਾ ਜਾਂਦਾ। ਪਾਠ ਕਰਨ ਵੇਲੇ ਵੀ ਅਸੀਂ ਆਪਣੇ ਕੋਲ਼ ਪਾਣੀ ਰੱਖਦੇ ਹਾਂ।

ਅਸਲ ਵਿੱਚ ਪਾਣੀਆਂ ਦੀ ਪਵਿੱਤਰਤਾ ਤੇ ਰੂਹਾਨੀਅਤ ਪਾਣੀ ਦੇ ਅਣੂਆਂ ਦੀ ਸੁਚੱਜੀ ਬਣਤਰ ਦਾ ਸਿੱਟਾ ਹੈ। ਅਣੂਆਂ ਦੀ ਵਿਗੜੀ ਬਣਤਰ ਸਿਹਤ 'ਤੇ ਵੀ ਭੈੜੇ ਅਸਰ ਪਾਉਂਦੀ ਹੈ। ਸ਼ਾਤੀ ਤੇ ਠਹਿਰਾਅ ਨਾਲ ਕੀਤੀ ਗਈ ਅਰਦਾਸ ਸਰੀਰ ਅੰਦਰਲੇ ਵਿਗੜੇ ਪਾਣੀ ਦੇ ਅਣੂਆਂ 'ਚ ਇੱਕਸੁਰਤਾ

ਲੈ ਕੇ ਆਉਂਦੀ ਹੈ। ਇਸੇ ਲਈ ਅਰਦਾਸ ਕਰਕੇ ਅਸੀਂ ਹਲਕਾ ਮਹਿਸੂਸ ਕਰਦੇ ਹਾਂ।

ਪਤੰਜਲੀ ਰਿਸ਼ੀ ਦੁਆਰਾ ਸੁਝਾਇਆ 'ਭ੍ਰਾਮਰੀ ਪ੍ਰਾਣਾਯਾਮ' ਇਸ ਗੱਲੋਂ ਬੜਾ ਕਾਰਗਰ ਹੈ। ਇਸ ਨਾਲ਼ ਜਿਵੇਂ ਦਿਮਾਗ ਵਿਚਲਾ ਪਾਣੀ ਰਿੜਕਿਆ ਜਾਂਦਾ ਹੈ। ਵਿਗਿਆਨ ਕਹਿੰਦਾ ਹੈ ਕਿ ਬੁੱਢੀ ਉਮਰ 'ਚ ਯਾਦਾਸ਼ਤ ਸ਼ਕਤੀ ਘਟਣ ਦਾ ਇੱਕ ਕਾਰਨ ਦਿਮਾਗ ਵਿੱਚ ਆ ਜਾਂਦੀ ਪਾਣੀ ਦੀ ਘਾਟ ਵੀ ਹੈ। ਪਾਣੀ ਸੂਚਨਾ ਤੇ ਸੰਚਾਰ ਦਾ ਮੁਜੱਸਮਾ ਹੈ।

ਅਗਲੀ ਕਮਾਲ ਦੀ ਗੱਲ ਇਹ ਹੈ ਕਿ ਪਾਣੀ ਕੋਲ਼ ਆਪਣੀ ਯਾਦਾਸ਼ਤ ਸ਼ਕਤੀ ਹੁੰਦੀ ਹੈ। ਨਦੀਆਂ ਨੂੰ ਯਾਦ ਰਹਿੰਦਾ ਕਿ ਕਿਹੜਿਆਂ ਹਿਰਨਾਂ ਦੀ 'ਡਾਰ ਪਾਣੀ ਪੀਣ ਆਈ ਸੀ। ਢਾਬ ਵੀ ਉਸ ਮੋਰਨੀ ਨੂੰ ਨਹੀਂ ਭੁੱਲਦੀ ਜਿਹੜੀ ਓਹਦੇ ਉੱਪਰੋਂ ਉੱਡ ਕੇ ਵਣਾਂ 'ਚ ਉੱਤਰ ਗਈ। ਪਾਣੀ ਜਿਸ ਮਾਹੌਲ 'ਚ ਰਹਿੰਦਾ ਹੈ, ਉਸ ਆਲ਼ੇ-ਦੁਆਲ਼ੇ ਦਾ ਛਾਪਾ ਓਹਦੀ ਅੰਦਰੂਨੀ ਬਣਤਰ 'ਚ ਲਹਿ ਜਾਂਦਾ। ਪਾਣੀ ਵਿਚਲੇ ਅਣੂਆਂ ਦੀ ਬਣਤਰ, ਪਾਣੀ ਦੀ ਵਰਨ-ਮਾਲਾ ਦਾ ਕੰਮ ਕਰਦੀ ਹੈ।

ਜੇ ਤੁਸੀਂ ਚਾਹੋਂ ਤਾਂ ਇਸ ਵਰਨ-ਮਾਲਾ ਵਿੱਚੋਂ ਕੋਈ ਵਾਕ ਬਣਾ ਸਕਦੇ ਹੋ ਤੇ ਵਾਕ ਬਦਲ ਵੀ ਸਕਦੇ ਹੋ। ਹੁਣ ਕਿਹੜਾ ਸਮਝੇ ਕਿ ਭਾਈ ਪਾਣੀਆਂ ਨੂੰ ਗਾਇਆ ਵੀ ਜਾ ਸਕਦਾ?

ਮੈਨੂੰ ਭਿੱਜ-ਭਿੱਜ ਭੁੰਜੇ ਬਹਿਣ ਦੇ
ਵੇ ਮੈਨੂੰ ਕਣੀਆਂ ਜੋਗੀ ਰਹਿਣ ਦੇ।

ਕਹਿੰਦੇ ਨੇ ਇੱਕ ਵਾਰੀ ਕਿਸੇ ਪਹਾੜੀ ਗੱਭਰੂ ਦੀ ਯਾਦਾਸ਼ਤ ਚਲੀ ਗਈ। ਉਹ ਆਪਣਾ ਘਰ-ਬਾਰ, ਪਿੰਡ-ਮੁਹੱਲਾ, ਸੰਗੀ-ਸਾਥੀ ਸਭ ਕੁਝ ਭੁੱਲ ਗਿਆ। ਆਵਾਰਾ ਕਿਸੇ ਹੋਰ ਪਿੰਡ ਦੂਰ ਵਾਦੀਆਂ 'ਚ ਭਟਕਦਾ ਰਹਿੰਦਾ। ਇੱਕ ਦਿਨ ਕੁਦਰਤੀ ਭੌਂਦਾ ਹੋਇਆ ਉਹ ਆਪਣੇ ਘਰਾਂ ਵੱਲੀਂ ਆਪਣੇ ਪਿੰਡ ਆ ਗਿਆ। ਉਹਨੂੰ ਪਿਆਸ ਲੱਗੀ ਤੇ ਉਹਨੇ ਉਥੇ ਸੋਹਣੇ ਹਰੇ ਪੱਤਿਆਂ ਨੇੜੇ ਵਹਿੰਦੇ ਪਾਣੀ ਦੀਆਂ ਕਈ ਚੂਲ਼ੀਆਂ ਭਰ ਕੇ ਪੀ

ਲਈਆਂ। ਹੌਲ਼ੀ-ਹੌਲ਼ੀ ਉਸ ਮੁੰਡੇ ਨੂੰ ਸਭ ਭੁੱਲਿਆ ਹੋਇਆ ਚੇਤਾ ਆਉਣ ਲੱਗਾ ਕਿਉਂਕਿ ਪਾਣੀ ਨੂੰ ਤਾਂ ਸਭ ਯਾਦ ਸੀ। ਭਾਂਵੇਂ ਇਹ ਕੋਈ ਬਾਤ-ਕਹਾਣੀ ਜਿਹੀ ਲਗਦੀ ਹੈ ਪਰ ਇਸ ਦਾ ਸੰਬੰਧ ਉੱਪਰਲੀਆਂ ਗੱਲਾਂ ਨਾਲ਼ ਜ਼ਰੂਰ ਜੁੜਦਾ।

ਨਦੀਆਂ, ਤਲਾਬਾਂ ਦੇ ਨਾਂ ਅਸੀਂ ਅਲੱਗ-ਅਲੱਗ ਰੱਖ ਲਏ, ਪਰ ਹਰ ਸੋਮੇ ਵਿੱਚ ਇੱਕੋ ਸਾਂਝਾ ਤੇ ਸੱਚਾ ਪਾਣੀ ਵਹਿੰਦਾ ਹੈ। ਵਹਾਅ ਹੀ ਪਾਣੀ ਦਾ ਧਰਮ ਹੈ। ਇਸਦਾ ਕਿਰਦਾਰ ਹੈ।

ਜਦ ਮਨ ਭਰਦੈ ਤਾਂ ਵੀ ਪਾਣੀ ਵਹਿੰਦੈ। ਸਕੂਨ ਦਿੰਦੈ।

ਪਾਣੀ ਤਾਂ ਹਰ ਜਗ੍ਹਾ ਹੈ। ਜ਼ਿੰਦਗੀ ਦੀਆਂ ਨਿੱਕੀਆਂ-ਨਿੱਕੀਆਂ ਗੱਲਾਂ ਤੇ ਆਲ਼ੇ-ਭੋਲ਼ੇ ਵਾਕਿਆਤ ਵੀ ਪਾਣੀ ਤੋਂ ਸੱਖਣੇ ਨਹੀਂ। ਨਵੀਂ-ਨਵੀਂ ਉਮਰ 'ਚ ਪਿਆਰ ਦੇ ਵਲਵਲੇ ਉੱਠੇ ਤਾਂ ਇੱਕ ਕੁੜੀ ਗਾਉਂਦੀ ਜਾ ਰਹੀ ਸੀ :

ਮੇਰੇ ਨੈਣਾਂ ਦੀ ਰੁੱਤ ਨੂੰ ਸੇਕਦਾ ਹੈ
ਪਾਣੀ ਚੜ੍ਹ-ਚੜ੍ਹ ਕੇ ਮੈਂਨੂੰ ਵੇਖਦਾ ਹੈ।

ਇਹ ਮਹਾਨ ਪਾਣੀ ਗੁਰੂਤਾਕਰਸ਼ਣ ਦੇ ਵਿਰੋਧ ਦੇ ਬਾਵਜੂਦ ਵੀ ਅਸਮਾਨ ਛੂੰਹਦੀਆਂ ਰੁੱਖਾਂ ਦੀਆਂ ਟੀਸੀਆਂ ਤੱਕ ਜਾ ਕੇ ਉਹਨਾਂ ਨੂੰ ਹਰਾ ਰੱਖਦੇ ਹਨ। ਪਾਣੀ ਸਾਨੂੰ ਬਹੁਤ ਪਿਆਰ ਕਰਦਾ। ਸਾਡੇ ਸਗਣ ਰਚਾਉਂਦਾ ਹੈ।

ਮਾਵਾਂ ਵੀ ਪਾਣੀ ਵਾਰ ਕੇ ਪੀਂਦੀਆਂ। ਭਾਗ ਲੱਗਦੇ ਨੇ।

ਤਾਂ ਫਿਰ ਪਾਣੀ ਦੀ ਮੁਬਾਰਕ ਤੋਰ ਸਾਨੂੰ ਖਿੱਚਦੀ ਕਿਉਂ ਨਹੀਂ? ਨਦੀਆਂ ਦੇ ਕੰਢੇ ਵੀਰਾਨ ਕਿਉਂ ਹੋ ਗਏ? ਪਾਣੀ ਦੀ ਥਾਂ ਦੂਜੀ ਚੀਜ਼ ਨਹੀ ਲੈ ਸਕਦੀ। ਪਾਣੀ ਸਿਰਫ਼ ਪਾਣੀ ਵਰਗਾ ਹੀ ਹੁੰਦਾ।

ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥



# ਧਰਤੀ ਦਾ ਸਗਣ

ਧਰਤੀਏ ਪਤਵੰਤੀਏ ! ਕੇਹੀ ਸੂਰਜਾਂ ਦੀ ਲੋਅ
ਆਦਿ ਜੁਗਾਦੀ ਸੱਚ ਦੀ, ਜਨਮ ਜਨਮ ਜੈ ਹੋ !

ਕੀ ਤੁਸੀਂ ਕਦੇ ਪਰਾਂਦਿਆਂ ਦੇ ਸੱਪਾਂ, ਛੀਂਟ ਦੀਆਂ ਚਿੜੀਆਂ ਤੇ ਮੋਰਨੀਆਂ ਕੁੜੀਆਂ ਨੂੰ ਇਕੱਠੇ ਹਰੇ ਘਾਹ 'ਤੇ ਬੈਠਿਆਂ ਦੇਖਿਆ ? ਕੀ ਤੁਸੀਂ ਕਦੇ ਹਵਾ 'ਚ ਤਰਦੇ ਜਾਂਦੇ ਭੱਤੇ ਜਾਂ ਬਾਣੀ ਪੜ੍ਹਦੇ ਖੂਹ ਦੇਖੇ ਨੇ ? ਸੁਰਮੇ ਦੀਆਂ ਡੱਬੀਆਂ ਖੁੱਲ੍ਹਦੀਆਂ ਤੇ ਸਿਓਨੇ ਦੀਆਂ ਬਰੀਕ ਬਾਲ਼ੀਆਂ ਲਿਸ਼ਕਦੀਆਂ ਤੱਕੀਆਂ? ਚਾਰ-ਚਾਰ ਮੂੰਹਾਂ ਵਾਲੇ ਘੁੰਗਰੂ, ਬਾਂਕਾਂ, ਤੰਦੀਰੇ ਦੇਖੇ ਨੇ ?

ਔਲ਼ਿਆਂ ਦਾ ਸਾਦਾਪਣ ਤੇ ਕਚਨਾਰਾਂ ਦੀ ਸ਼ੋਖੀ ਤੱਕੀ ਹੈ? ਸ਼ੀਸ਼ਿਆਂ ਵਾਲੇ ਸ਼ਾਨਾਂਮੱਤੇ ਸੰਦੂਕ ਤੇ ਚੰਨਣ ਦੇ ਚਰਖੇ ਦੇਖੇ ਨੇ? ਅਖਰੋਟਾਂ ਦੇ ਸੱਕ ਮਲ਼ਦੀਆਂ ਅੱਲ੍ਹੜਾਂ ਤੇ ਸੱਜਰੇ ਜੁੱਸਿਆਂ ਵਾਲ਼ੇ ਸਰੂ-ਕੱਦੇ ਮੁੰਡੇ ਹੱਸਦੇ ਨਿਹਾਰੇ ਨੇ? ਮਿੱਤਰਾਂ ਦੇ ਫੁਲਕੇ ਪੱਕਦੇ ਤੇ ਫੁੱਲਾਂ ਵਾਲ਼ੀਆਂ ਬੋਤੀਆਂ ਨੱਸਦੀਆਂ ਤੱਕੀਆਂ?

ਜੇ ਮੈਂ 'ਕੱਲੀ-'ਕੱਲੀ ਚੀਜ਼ ਦੱਸਣ ਬੈਠਾਂ ਤਾਂ ਸਾਰੀ ਕਿਤਾਬ ਇਹਨਾਂ ਦੇ ਨਾਮ ਕਰਨੀ ਪਊ । ਇਹ ਸਾਡੇ ਲੋਕ ਗੀਤ ਨੇ ਜਿਨ੍ਹਾਂ ਵਿੱਚ ਇਹ ਸਭ ਦ੍ਰਿਸ਼ ਲਾਚੜ-ਲਾਚੜ ਕੇ ਉੱਠਦੇ ਨੇ ।

ਸ਼ਾਹੀ-ਕੋਸ਼ । ਅਲਬੇਲੇ-ਗ੍ਰੰਥ । ਖੰਡ-ਗਲੇਫ਼ਿਆ ਸਾਹਿਤ ।

ਇਹ ਗੀਤ ਜਿਹੜੇ ਬੁੱਲ੍ਹਾਂ ਦੇ ਮਾਧਿਅਮ ਰਾਹੀਂ ਹੀ ਸਦੀਆਂ ਤੋਂ ਸਫ਼ਰ ਕਰਦੇ ਆ ਰਹੇ ਨੇ । ਦਾਦੀਆਂ-ਨਾਨੀਆਂ ਦੇ ਮੋਂਥਿਆਂ 'ਚ ਤੈਰਦੇ ਨੇ । ਜ਼ਿੰਦਗੀ ਜਿਊਣੀ ਸਿਖਾਉਂਦੇ ਨੇ । ਭਾਣਾ ਮੰਨਣ ਦੀ ਹਿੰਮਤ ਬਖ਼ਸ਼ਦੇ ਨੇ । ਧਰਤੀ ਦਾ ਸਗਣ ਰਚਾਉਂਦੇ ਨੇ । ਪਿੱਪਲਾਂ-ਬੋਹੜਾਂ ਦੀ ਗੱਲ ਸੁਣਦੇ ਨੇ ।

ਇਹਨਾਂ ਗੀਤਾਂ ਦਾ ਤਸੱਵਰ ਹੀ ਜਿਵੇਂ ਠੰਢਕ ਜਿਹੀ ਦੇ ਜਾਂਦਾ। ਪੀੜ੍ਹੀਆਂ-ਪਰਾਂਤਾਂ ਆਪਸ ਵਿੱਚ ਸਿਰ ਜੋੜੀ ਬੈਠੀਆਂ ਦਿਸਦੀਆਂ।

ਕਈ-ਕਈ ਰੰਗਾਂ ਦੇ ਧਾਗੇ ਜਿਹੇ ਉੱਡਣ ਲੱਗ ਜਾਂਦੇ ਨੇ।

ਕਿਸੇ ਚਾਅ ਦਾ ਮੋਤੀਆ ਵੀ ਖਿੜਦਾ ਤੇ ਕਿਸੇ ਪੀੜ ਦਾ ਭਾਂਡਾ ਵੀ ਪੱਕਦਾ। ਸਾਡੇ ਪਿੰਡਾਂ ਦੇ ਘਰਾਂ ਵਿੱਚ ਤਾਂ ਜਿਵੇਂ ਕੌਲੀਆਂ, ਗੜਬੀਆਂ ਤੇ ਛੰਨੇ ਵੀ ਗੀਤ ਗਾਉਂਦੇ ਨੇ। ਅਸੀਂ ਇਹਨਾਂ ਗੀਤਾਂ ਤੋਂ ਨਿੱਖੜੇ ਹੀ ਕਦੋਂ ਸੀ?

ਇਉਂ ਨਹੀਂ ਲਗਦਾ ਜਿਵੇਂ ਪਰਾਗ-ਕਣਾਂ ਨਾਲ਼ ਫੁੱਲੀ ਕਿਸੇ ਸ਼ਾਂਤ ਜਿਹੀ ਧਰਤੀ ਉੱਤੇ ਕੋਈ ਸੱਪ ਲੀਹ ਪਾ ਕੇ ਲੰਘ ਗਿਆ ਹੋਵੇ ਜਾਂ ਕੋਈ ਪੱਕਿਆ ਫਲ਼ ਕਿਰ ਕੇ ਡਿੱਗਿਆ ਹੋਵੇ ਤੇ ਆਲ਼ੇ-ਦੁਆਲ਼ੇ ਦੀ ਚੁੱਪ ਮਾੜੀ ਜਿਹੀ ਟੁੱਟੀ ਹੋਵੇ? ਜਿਵੇਂ ਭੂਰੀ ਧਰਤੀ ਉੱਤੇ ਹਿਰਨਾਂ ਦਾ ਝੁੰਡ ਖੇਡਣ ਆਇਆ ਹੋਵੇ। ਫ਼ਸਲਾਂ ਦੀ ਮਜਾਜਣ-ਮਹਿਕ ਲੋਕ-ਗੀਤਾਂ ਵਿੱਚੋਂ ਬੋਲਦੀ ਹੈ।

ਸਾਡੇ ਪੇਂਡੂ ਲੋਕਾਂ ਤੋਂ ਵੱਡਾ ਰੁੱਖ, ਜਾਨਵਰ ਜਾਂ ਪੰਛੀ-ਪ੍ਰੇਮੀ ਹੋਰ ਕਿੱਥੇ ਮਿਲੇਗਾ?

ਇਹਨਾਂ ਭੈਣਾਂ ਦੇ ਵੀਰ ਕਿੱਕਰਾਂ ਨੂੰ ਮੋਤੀ ਲਾਉਂਦੇ ਕੱਚਿਆਂ ਰਾਹਾਂ ਤੋਂ ਲੰਘਦੇ ਜਾਂਦੇ ਨੇ। ਇਹਨਾਂ ਲੋਕਾਂ ਨੇ ਮੱਕੀਆਂ ਦਾ ਭੇਤ ਲੈਂਦੀਆਂ ਤੋਤਿਆਂ ਦੀਆਂ ਢਾਣੀਆਂ ਵੀ ਗੀਤਾਂ ਵਿੱਚ ਉਤਾਰ ਲਈਆਂ। ਉੱਚੇ ਟਿੱਬੇ ਮੂੰਗੀ ਦਾ ਬੂਟਾ ਚਰਦੀ ਗਾਂ ਇਹਨਾਂ ਗੀਤਾਂ ਵਿੱਚ ਅਕਸਰ ਹੀ ਦਿਸਦੀ ਹੈ। ਕੁੜੀਆਂ ਨੀਲੇ ਘੋੜੇ ਦੇ ਅਸਵਾਰ ਬਾਰੇ ਸੋਚਦੀਆਂ-ਸੋਚਦੀਆਂ ਸੌਂ ਜਾਂਦੀਆਂ। ਇਹ ਲੋਕ ਹਰ ਦੁਖਦੇ-ਸੁਖਦੇ ਡੰਗਰ-ਪਸ਼ੂ ਦੀ ਟਹਿਲ-ਟਕੋਰ ਕਰਦੇ ਨੇ।

'ਸੋਹਣੀ ਰੰਨ ਦੇ ਮੁਕੱਦਮੇ ਜਾਣਾ, ਊਠਣੀ ਸ਼ਿੰਗਾਰ ਮੁੰਡਿਆ'

ਉੱਚਿਆਂ ਪਹਾੜਾਂ ਦੀ ਓਟ ਹੇਠਾਂ ਅਤੇ ਨਦੀਆਂ ਦੇ ਕਿਨਾਰਿਆਂ 'ਤੇ ਜਦੋਂ ਸੱਭਿਅਤਾ ਦੇ ਚਿੰਨ੍ਹ ਉਜਾਗਰ ਹੋਣ ਲੱਗੇ ਤਾਂ ਇਹਨਾਂ ਗੀਤਾਂ ਨੇ ਹੀ

ਉਹਨਾਂ ਮਨੁੱਖ-ਮੰਡਲੀਆਂ ਦੇ ਨੇਤਰਾਂ 'ਚ ਤਾਜ਼ਾ ਗੁਲਾਬੀ ਰੰਗ ਭਰਿਆ। ਇਹ ਗੀਤ ਤਾਂ ਕੁਦਰਤ ਦੀਆਂ ਆਪਣੀਆਂ ਲਾਡਲੀਆਂ ਤਰਜ਼ਾਂ ਨੇ। ਇਹ ਪੈਦਾ ਨਹੀਂ ਕੀਤੇ, ਬੱਸ ਲੱਭ ਲਏ ਗਏ।

ਸੂਰਜ ਨੂੰ ਕਦੇ ਇਹ ਦੱਸਣ ਦੀ ਲੋੜ ਨਹੀਂ ਪਈ ਕਿ ਮੈਂ ਸੂਰਜ ਹਾਂ। ਸੂਰਜ ਦਾ ਚਾਨਣ ਤੇ ਚੁੱਪ ਹੀ ਉਸ ਦੇ ਬੋਲ ਹੁੰਦੇ ਨੇ। ਲੋਕ ਗੀਤਾਂ ਦੀ ਗੱਲ ਕਰਦਿਆਂ ਵੀ ਮੈਂ ਇਸੇ ਤਰ੍ਹਾਂ ਹੀ ਕਹਿ ਸਕਦਾ ਹਾਂ।

ਘਰਾਂ ਦੇ ਚੁੱਲ੍ਹਿਆਂ 'ਚੋਂ ਉੱਠਦੇ ਧੂੰਏਂ ਨੂੰ ਜੇ ਕੋਈ ਚੀਜ਼ ਰੌਣਕੀ ਤੇ ਸੁਆਦਲਾ ਬਣਾ ਸਕਦੀ ਹੈ, ਉਹ ਲੋਕ-ਗੀਤ ਹੀ ਹਨ। ਛਟੀਆਂ ਦੇ ਪਚਾਸਿਆਂ, ਗੁਹਾਰਿਆਂ ਤੇ ਕੁੱਪਾਂ ਦੁਆਲ਼ੇ ਘੁੰਮਦੇ ਇਹ ਗੀਤ ਇੱਕੋ ਸਾਂਝੇ ਅੰਬਰ ਵੱਲ ਉੱਡ ਜਾਂਦੇ ਨੇ।

ਛੋਲਿਆਂ ਦੀ ਕੰਡ ਜਿੰਨੇ ਲੂਣੇ ਤੇ ਮਖਿਆਲ਼ ਜਿੰਨੇ ਮਿੱਠੇ।

ਕਦੇ-ਕਦੇ ਦੇਵਿੰਦਰ ਸਤਿਆਰਥੀ ਵਰਗਾ ਕੋਈ ਬਾਬਾ ਵੀ ਉੱਠਦਾ, ਵਾਟਾਂ ਮਾਰਦਾ, ਘਰ ਦੇ ਛੱਤਾਂ-ਛੱਜਿਆਂ ਨੂੰ ਭੁੱਲਦਾ ਤੇ ਲੋਕ ਗੀਤ ਇਕੱਠੇ ਕਰਦਾ। ਬੁੱਲ੍ਹਾਂ ਤੋਂ ਚੁੱਕ ਕੇ ਵਰਕੇ 'ਤੇ ਬਿਠਾਉਂਦਾ। ਕਿਤਾਬਾਂ ਲਿਖਦਾ।

ਪਰ ਅਫ਼ਸੋਸ! ਜਪੁਜੀ ਦੇ ਵਾਰਸ ਗੀਤਾਂ 'ਚ ਬਰੂਦ ਭਰ ਰਹੇ ਨੇ ਤੇ ਨਸ਼ੇ ਵੇਚ ਰਹੇ ਨੇ। ਕਿਤੇ ਪੰਜਾਬ ਨੂੰ ਇਹਦਾ ਭੋਲ਼ਾਪਣ ਤੇ ਜ਼ਿਆਦਾ ਲਾਡ ਤਾਂ ਨੀਂ ਮਾਰ ਰਿਹਾ? ਖ਼ੈਰ ਹੋਵੇ! ਮੈਂ ਲੋਕ ਗੀਤ ਗਾਵਣ ਵਾਲੇ ਬੁੱਲ੍ਹਾਂ, ਗਲ਼ਾਂ, ਕੰਠਾਂ ਤੇ ਧੜੱਲੇਦਾਰ ਹਿੱਕਾਂ ਨੂੰ ਪ੍ਰਣਾਮ ਕਰਦਾ ਹਾਂ।

ਤੇਰੇ ਮਹਿਲਾਂ ਦੇ ਵਿੱਚ ਵਿੱਚ ਵੇ, ਬਾਬਲ ਡੋਲਾ ਨਹੀਂ ਲੰਘਦਾ
ਇੱਕ ਇੱਟ ਪੁਟਾ ਦੇਵਾਂ, ਧੀਏ ਘਰ ਜਾਹ ਆਪਣੇ।



# ਦੂਜੀਆਂ ਰੋਹੀਆਂ ਦੂਜੇ ਟਿੱਬੇ

ਕਿਸੇ ਥਾਂ ਦਾ ਲੱਖ ਇਤਿਹਾਸਕ/ਧਾਰਮਿਕ ਮਹੱਤਵ ਹੈ ਤਾਂ ਇਸਦਾ ਮਤਲਬ ਇਹ ਨਹੀਂ ਕਿ ਦੂਜੀਆਂ ਥਾਂਵਾਂ, ਦੂਜੀਆਂ ਰੋਹੀਆਂ, ਦੂਜੇ ਟਿੱਬੇ ਵਿਸਾਰ ਦਿੱਤੇ। ਹਰ ਜਗ੍ਹਾ, ਹਰ ਦਿਸ਼ਾ ਪਾਵਨ ਹੈ। ਅਨੂਠੀ ਹੈ।

ਇਹਨਾਂ ਵਣਾਂ ਹੇਠਾਂ ਗੁਰਾਂ ਦੀ ਚਹਿਲਕਦਮੀ ਰਹੀ। ਇਹਨਾਂ ਮੈਦਾਨਾਂ 'ਚ ਸਾਡੇ ਸਤਿਕਾਰਤ ਇਤਿਹਾਸਕ ਪਾਤਰ ਜੰਗਾਂ-ਯੁੱਧਾਂ ਨੂੰ ਫ਼ਤਿਹ ਕਰਦੇ ਰਹੇ। ਪਰ ਬਾਕੀ ਥਾਵਾਂ? ਗੁਰੂਘਰਾਂ ਤੇ ਮੰਦਰਾਂ ਦੀ ਬਾਹਰਲੀ ਕੰਧ ਨਾਲ਼ ਗੰਦਗੀ ਦੇ ਢੇਰ? ਮਤਲਬ ਨਾਨਕ ਇੱਕ ਵਲ਼ਗਣ 'ਚ ਕੈਦ ਹੋ ਗਿਆ? ਇੱਕ ਨਿਸ਼ਚਿਤ ਜਿਹਾ ਘੇਰਾ ਸਾਡੇ ਲਈ ਪਵਿੱਤਰ ਬਣ ਗਿਆ।

ਉਹ ਥਾਂਵਾਂ ਜਿੱਥੋਂ-ਜਿੱਥੋਂ ਦੀ ਚਰਦਾ ਹੋਇਆ ਇੱਜੜ ਲੰਘਦਾ, ਘੱਟ ਰਮਣੀਕ ਨਹੀਂ। ਉਹਨਾਂ ਥਾਂਵਾਂ 'ਤੇ ਉੱਡਦਾ ਰੇਤਾ ਹੀ ਅਸਲ ਫ਼ਕੀਰੀ ਦਾ ਵਾਰਿਸ ਹੈ।

ਕਿਧਰੇ ਚੋਆਂ, ਕਿਧਰੇ ਝੰਗੀਆਂ
ਕਿਧਰੇ ਵਗਣ ਹਵਾਵਾਂ
ਇੱਥੇ ਭਾਂਤ-ਭਾਂਤ ਦੀਆਂ ਥਾਂਵਾਂ।

ਧਰਤੀ ਦੀ ਕੀ ਗੱਲ ਕਰਦੇ ਹੋ? ਧਰਤੀ ਤਾਂ ਪਾਣੀ ਦਿੰਦੀ ਹੈ। ਲੱਕੜਾਂ ਦਿੰਦੀ ਹੈ। ਲੀੜੇ ਦਿੰਦੀ ਹੈ। ਹਵਾ? ਹਵਾ ਦੀ ਕੀ ਗੱਲ ਕਰਦੇ ਹੋ? ਹਵਾ 'ਚ ਤਾਂ ਫੁੱਲਾਂ ਦੇ ਬੀਜ ਹੁੰਦੇ ਨੇ। ਸਾਡੇ ਸਾਹ ਹੁੰਦੇ ਨੇ। ਗੱਲ ਤਾਂ ਸਾਡੀ ਹੈ, ਜੋ ਕੁਦਰਤ ਤੋਂ ਪਿਛਾਂਹ ਹਟ ਰਹੇ ਹਾਂ।

ਧਰਤੀ ਤਾਂ ਮੁੱਕਦੀ ਹੀ ਨਹੀਂ। ਹਵਾ ਤਾਂ ਦਿਸਦੀ ਵੀ ਨਹੀਂ।

ਸਾਡੇ ਪਿਆਰ ਬਿਨਾਂ ਤਾਂ ਚਿੜੀਆਂ ਵੀ ਚੁੱਪ ਹੋ ਜਾਣਗੀਆਂ। ਮੁਰਗਾਬੀਆਂ ਵੀ ਉਦਾਸ ਹੋ ਜਾਣਗੀਆਂ।

ਕੀ ਤੁਸੀਂ ਬੱਸ 'ਚ ਬੈਠੇ-ਬੈਠੇ, ਪਿੱਛੇ ਛੁੱਟਦੇ ਜਾਂਦੇ ਦਰਖ਼ਤਾਂ ਜਾਂ ਰੁੱਖੀਆਂ ਤੇ ਖੁਸ਼ਕ ਸਮਝੀਆਂ ਜਾਂਦੀਆਂ ਥਾਂਵਾਂ ਨੂੰ ਨਿਹਾਰਦੇ ਹੋਂ? ਇੱਕ ਝਾਤ ਮਾਰਦੇ ਹੋਂ? ਕੀ ਤੁਸੀਂ ਇਹਨਾਂ ਥਾਂਵਾਂ ਦੀ ਦੈਵੀ-ਉਦਾਸੀ ਦੇਖੀ ਹੈ? ਕੀ ਤੁਹਾਨੂੰ ਕਦੇ ਲੱਗਿਆ ਹੈ ਕਿ ਇਹ ਵਲੇਵੇਂਦਾਰ ਤੇ ਨਿਰਲੇਪ ਜਿਹੇ ਟਾਹਣ ਪਰਮਾਤਮਾ ਦੀ ਉਸਤਤ 'ਚ ਮਗਨ ਨੇ?

ਧਰਤੀ ਦਾ ਚੱਪਾ-ਚੱਪਾ ਮੱਕਾ ਹੈ। ਮੋੜ-ਮੋੜ ਮੰਦਰ ਹੈ। ਕਈ ਵਾਰ ਲਗਦਾ ਹੈ ਕਿ ਇਹਨਾਂ ਪਰਬਤਾਂ ਨਾਲ ਸਾਡੀ ਕੀ ਸਾਂਝ ਹੈ। ਇਹਨਾਂ ਨੂੰ ਵੇਖ ਕੇ ਅਜੀਬ ਜਿਹਾ ਸਕੂਨ ਕਿਉਂ ਮਿਲਦਾ। ਇਹ ਖਿੱਚ ਹੀ ਹੈ ਜਿਹੜੀ ਪਹਿਲਾਂ ਅਣ-ਦਿਸਦੇ ਮਾਹੌਲ ਵਿੱਚ ਪਲ਼ਦੀ ਹੈ ਤੇ ਅਚਾਨਕ ਜਲਵਾਨੁਮਾ ਹੋ ਜਾਂਦੀ ਹੈ।

ਅਲੱਗ-ਅਲੱਗ ਬੰਦਿਆਂ ਨੂੰ ਅਲੱਗ-ਅਲੱਗ ਥਾਂਵਾਂ ਖਿੱਚਦੀਆਂ ਨੇ। ਕਿਸੇ ਹਿੱਸੇ ਪਹਾੜ, ਕਿਸੇ ਹਿੱਸੇ ਮਾਰੂਥਲ ਆਉਂਦੇ ਨੇ। ਕਿਸੇ ਪੱਲੇ ਨਿੱਕੇ-ਨਿੱਕੇ ਕੰਕਰ।

ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ॥

ਅਸੀਂ ਜਿਨ੍ਹਾਂ ਥਾਂਵਾਂ ਨੂੰ ਉਜਾੜ ਸਮਝਦੇ ਹਾਂ, ਉੱਥੇ ਵੀ ਕਦੇ ਕੁੜੀਆਂ ਪਾਣੀ ਭਰਦੀਆਂ ਰਹੀਆਂ। ਸਾਡੇ ਪੁਰਖੇ ਗਾਉਂਦੇ-ਗਾਉਂਦੇ ਰੇਤਿਆਂ ਥੱਲੇ ਦੱਬ ਗਏ। ਇਸ ਰੇਤੇ ਤੋਂ ਕੌਣ ਬਚਿਆ? ਅਸੀਂ ਇਹਨਾਂ ਰੇਤਿਆਂ ਦੀਆਂ ਪਾਕ-ਪਰਤਾਂ ਵਿੱਚ ਲਿਪਟੇ ਹੋਏ ਬੁੱਤ ਹਾਂ। ਕੱਲ੍ਹ ਨੂੰ ਕੋਈ ਸਾਨੂੰ ਲੱਭਦਾ ਫਿਰੇਗਾ। ਸਾਡੀਆਂ ਪੈੜਾਂ ਲੱਭ ਕੇ ਦੂਣਾ-ਚੌਣਾ ਹੁੰਦਾ ਫਿਰੇਗਾ। ਇਹ ਵਰਤਾਰਾ ਅਟੱਲ ਹੈ।

ਮੁੱਠੀ-ਮੁੱਠੀ ਜੁੜ ਜਾਂਦਾ ਹੈ, ਚਾਵਾਂ ਦਾ ਭੰਡਾਰ
ਤਾੜੀ-ਤਾੜੀ ਮੁੱਕ ਜਾਂਦਾ ਹੈ, ਤੀਆਂ ਦਾ ਤਿਓਹਾਰ।

ਧਰਤੀ ਦੇ ਕਿਸੇ ਵੀ ਟੋਟੇ 'ਤੇ ਘੁੰਮਦੇ ਹੋਏ ਅਸੀਂ ਉਹਨਾਂ ਲੋਕਾਂ ਨੂੰ ਵੀ ਮਿਲ ਲੈਂਦੇ ਹਾਂ ਜੋ-ਜੋ ਉੱਥੋਂ ਲੰਘੇ ਜਾਂ ਜਿਨ੍ਹਾਂ ਨੇ ਉੱਥੋਂ ਅਜੇ ਲੰਘਣਾ ਹੈ।

ਹਵਾ 'ਚ ਲਮਕਦੀਆਂ ਰੇਸ਼ਮੀ ਧਾਰੀਆਂ 'ਕੱਠੀਆਂ ਕਰਨ ਦਾ ਆਪਣਾ ਹੀ ਅਨੰਦ ਹੈ। ਸੰਸਕ੍ਰਿਤ ਦੀ ਇੱਕ ਕਹਾਵਤ ਜਿਸਦਾ ਅਰਥ ਹੈ ਕਿ ਅਣਜਾਣੇ ਤੇ ਨਿਵੇਕਲੇ ਰਾਹਾਂ 'ਤੇ ਫਿਰਤ ਕਰਨ ਵਾਲ਼ਾ ਬੰਦਾ ਸ਼ਹਿਦ ਦਾ ਵਣਜਾਰਾ ਹੀ ਬਣ ਜਾਂਦਾ ਹੈ, ਮੇਰੀ ਡਾਇਰੀ 'ਚ ਕਿਤੇ ਲਿਖੀ ਹੋਈ ਹੈ:

ਚਰਨੁ-ਚਰਨੁ ਵੈਅ ਮਧੁ ਵਿਧੰਤੀ ॥

ਸੂਰਜ ਦੀ ਧੁੱਪ ਵਿੱਚ, ਨੰਗੀਆਂ ਚਟਾਨਾਂ ਦੇ ਪੰਨੇ ਪੜ੍ਹਨ ਲਈ 'ਸਿਰਫਿਰਿਆਂ' ਦਾ ਟੋਲਾ ਹੁੰਦਲਹੇੜ-ਪੈਰ ਵਜਾਉਂਦਾ ਜਾਂਦੈ। ਇਹ 'ਕਮਲੇ' ਜਾਣਦੇ ਨੇ ਕਿ ਨਿੱਕੀਆਂ-ਨਿੱਕੀਆਂ ਤਿੜਾਂ ਦੇ ਅਣਗੌਲ਼ੇ ਜਿਹੇ ਪਰਛਾਵਿਆਂ ਦੇ ਕੋਣਾਂ ਦਾ ਵੀ ਕੋਈ ਮਹੱਤਵ ਹੁੰਦਾ।

ਜਿਉਂ-ਜਿਉਂ ਪੈਰਾਂ ਨਾਲ ਵਾਹੀ ਧਰਤੀ ਦਾ ਘੇਰਾ ਵਧਦਾ ਜਾਂਦਾ, ਤਿਉਂ-ਤਿਉਂ ਸਾਡੇ ਅੰਦਰ ਨਵੇਂ-ਨਵੇਂ ਰੰਗਾਂ ਅਤੇ ਰੌਸ਼ਨੀ ਦਾ ਵਿਸਥਾਰ ਹੁੰਦਾ ਜਾਂਦਾ। ਜਿਹੋ ਜਿਹੇ ਖਿੱਤੇ ਵਿੱਚ ਅਸੀਂ ਵਸਦੇ ਹਾਂ, ਜਿਹੋ ਜਿਹਾ ਅਸੀਂ ਆਹਾਰ ਖਾਂਦੇ ਹਾਂ, ਉਹੋ ਜਿਹੇ ਹੀ ਸਾਡੇ ਵਿਚਾਰ ਬਣ ਜਾਂਦੇ ਹਨ।

ਹਰ ਇੱਕ ਸਫ਼ਰ ਸੈਆਂ ਯਾਦਾਂ ਪਿੱਛੇ ਛੱਡ ਜਾਂਦਾ ਹੈ।
ਸਫ਼ਰ ਦੀ ਥਕਾਵਟ ਹੀ ਸਾਡਾ ਹਾਸਲ ਹੈ।
ਸਾਡੀ ਚੰਗਿਆਈ ਹੈ। ਸਾਡੀ ਪੂੰਜੀ ਹੈ।

ਇਹ ਥਕਾਵਟ ਬਾਬੇ ਨਾਨਕ ਦੇ ਹਿੱਸੇ ਆਈ ਤਾਂ ਅਤਿ ਪਾਵਨ ਬਾਣੀ ਬਣੀ। ਇਸ ਥਕਾਵਟ 'ਚ ਬੜੀਆਂ ਬਰੀਕ ਤਹਿਆਂ ਤੇ ਤੰਦਾਂ ਹੁੰਦੀਆਂ। ਸੁਰੀਲਾ ਚਾਨਣ ਹੁੰਦਾ। ਲੰਮਿਆਂ ਪੈਂਡਿਆਂ 'ਤੇ ਨਿੱਕਲਿਆ ਬੰਦਾ ਆਪਣੇ ਆਪ ਦੇ ਸਨਮੁਖ ਹੋ ਜਾਂਦਾ ਹੈ। ਭੌਣ-ਗੌਣ ਪੈਰਾਂ ਦੀ ਵਡਿਆਈ ਹੈ। ਰਾਹਾਂ ਦੀ ਨਿਆਮਤ ਹੈ।

ਭਾਂਵੇਂ, ਕਿਤੇ ਵੀ ਚਲੇ ਜਾਓ ਪਰ ਆਪਣੇ ਪਿੰਡ ਦੀਆਂ ਬੇਰੀਆਂ ਦੀ ਸਾਵੀ ਟਹਿਕ ਨਾ ਭੁੱਲੋ। ਕਦੇ ਵੀ ਉਹਨਾਂ ਰਾਹਾਂ ਨੂੰ ਨਾ ਭੁੱਲੋ ਜਿਨ੍ਹਾਂ ਉੱਤੇ ਤੁਹਾਡੇ ਬਾਪ ਨੇ ਤੁਹਾਨੂੰ ਤੁਰਨਾ ਸਿਖਾਇਆ। ਕਦੇ ਵੀ ਉਸ ਕੜਾਹੀ ਦੇ

ਥੱਲੇ ਦੀ ਕਾਲਸ ਨੂੰ ਨਾ ਭੁੱਲੋ ਜਿਸ ਕੜਾਹੀ ਵਿੱਚ ਤੁਹਾਡੀ ਦਾਦੀ ਦੁੱਧ ਕਾੜ੍ਹ ਕੇ ਖੋਆ ਕੱਢਦੀ ਰਹੀ। ਵੀਰਾਨ ਖਿੱਤਿਆਂ ਦੀਆਂ ਝਾੜੀਆਂ ਵੀ ਤੁਹਾਨੂੰ ਓਨਾ ਹੀ ਪਿਆਰ ਕਰਨਗੀਆਂ ਜਿੰਨਾ ਕਿ ਕੋਈ ਗੁਲਾਬ ਦਾ ਫੁੱਲ ਕਰ ਸਕਦੈ।

ਇੱਕ ਬੰਦੇ ਤੇ ਜਾਨਵਰ ਦੀ ਸਾਂਝ, ਕਿਸੇ ਰਾਹ ਜਾਂਦੇ ਰਾਹੀ ਨਾਲ਼ ਲਗਾਅ, ਸਫ਼ਰ 'ਚ ਮਿਲੀਆਂ ਥਾਂਵਾਂ, ਵੱਟੇ-ਵੱਟੀਆਂ ਨਾਲ਼ ਸਾਂਝ ਤੇ ਕਈ ਮਾਮੂਲੀ ਜਿਹੇ ਜਾਪਦੇ ਦ੍ਰਿਸ਼ ਵੀ ਪਤਾ ਨਹੀਂ ਕਦੋਂ ਜ਼ਿਹਨ 'ਚ ਪ੍ਰਗਟ ਹੋ ਕਈ ਸਾਲਾਂ ਬਾਅਦ ਕੋਈ ਵੱਡਾ ਰੂਪ ਲੈ ਲੈਂਦੇ ਨੇ। ਕਈ ਮਹਿਕਾਂ 'ਚ ਬੜੀ ਸ਼ਕਤੀ ਹੁੰਦੀ ਹੈ। ਮਹਿਕ ਤੋਂ ਅਕਸਰ ਮੈਨੂੰ ਸਆਦਤ ਹਸਨ ਮੰਟੋ ਦੀ ਕਹਾਣੀ 'ਬਾਸ' ਯਾਦ ਆ ਜਾਂਦੀ ਹੈ।

ਤਰੱਕੀ ਧੂੜਾਂ 'ਚੋਂ ਹੀ ਨਿੱਕਲਦੀ ਹੈ। ਸੋਨਾ ਮਿੱਟੀ 'ਚ ਹੀ ਰਲ਼ਿਆ ਹੁੰਦੈ।

ਪਹਾੜਾਂ 'ਚ ਨੀਂਵੇਂ ਉੱਤਰ ਕੇ, ਇੱਕ ਡੂੰਘੀ ਜਿਹੀ ਥਾਂ 'ਤੇ ਕਿਸੇ-ਕਿਸੇ ਪੰਛੀ ਦੀ ਨੰਗੀ ਜਿਹੀ ਆਵਾਜ਼ ਮੈਨੂੰ ਸੁਣ ਰਹੀ ਹੈ:

'ਇੱਥੋਂ ਦੇ ਦਰੱਖ਼ਤਾਂ ਵਰਗੇ ਮੇਜ਼ਬਾਨ ਤੁਹਾਨੂੰ ਕਿਤੇ ਹੋਰ ਨਹੀਂ ਲੱਭਣੇ। ਤੁਸੀਂ ਇੱਥੋਂ ਚਲੇ ਵੀ ਜਾਓਗੇ ਪਰ ਤੁਹਾਡੇ ਲਹਿਜਿਆਂ ਦੇ ਪਰਿੰਦੇ ਇੱਥੋਂ ਦੇ ਝਰਨਿਆਂ-ਚਸ਼ਮਿਆਂ 'ਤੇ ਆਸ਼ਕ ਹੋ ਕੇ ਉੱਡਿਆ ਕਰਨਗੇ। ਤੁਹਾਡੀਆਂ ਪਿੰਜਣੀਆਂ ਇੱਥੋਂ ਜਿੰਨੀ ਥਕਾਵਟ ਕਮਾ ਕੇ ਲੈ ਜਾਣਗੀਆਂ, ਉਤਨੀ ਹੀ ਤੁਹਾਡੇ ਹਾਸਿਆਂ 'ਚ ਟੁਣਕਾਰ ਜ਼ਿਆਦਾ ਹੋਵੇਗੀ।'



# ਜਾਂਗਲੀ ਕਬੂਤਰੀਆਂ

ਮੈਂ ਅਕਸਰ ਦੇਖਦਾਂ ਲੇਖਕਾਂ-ਕਵੀਆਂ ਨੂੰ ਜਾਂ ਬਾਕੀ ਸਭ ਜਿਹੜੇ ਲਗਾਤਾਰ ਸਰੀਰ ਨੂੰ ਭੰਡਦੇ ਰਹਿੰਦੇ ਨੇ। ਪਤਾ ਨਹੀਂ ਕਿਹੜੀਆਂ ਰੂਹਾਂ ਦੀ ਗੱਲ ਕਰਦੇ ਨੇ। ਰੂਹਾਂ ਦਾ ਅਤੋਲਵਾਂਪਣ ਤੇ ਰੂਹਾਂ ਦੀ ਉਚਿਆਈ ਵੀ ਸਰੀਰ ਦੇ ਮਾਧਿਅਮ 'ਚੋਂ ਗੁਜ਼ਰਦੇ ਨੇ। ਧਿਆਨ ਨਾਲ਼ ਅਸੀਂ ਕਦੇ ਆਪਣੇ ਪਿੰਡੇ ਨੂੰ ਵੇਖਿਆ ਹੀ ਨਹੀਂ।

ਆਪਣੀ ਅੱਡੀ ਦੀ ਚਤੁਰਾਈ। ਆਪਣੀ ਚਮੜੀ ਦਾ ਜਲੌਅ। ਹੱਡਾਂ-ਜੋੜਾਂ ਦੀ ਸਿਆਣਪ। ਕਲਾ-ਸੰਯੁਕਤ ਉਂਗਲਾਂ। ਲਾਟੂਆਂ ਵਾਂਗੂੰ ਘੁੰਮਦੇ ਮੁਰਚੇ ਤੇ ਅੰਦਰਲੇ ਸਭ ਅੰਗਾਂ ਦੀ ਅਣਥੱਕ ਮਿਹਨਤ।

ਹਾਂ, ਪੇਟ ਤਾਂ ਅਸੀਂ ਬਿਨਾਂ ਵਿਉਂਤਿਆ ਖਾ-ਖਾ ਕੇ ਵਧਾ ਰੱਖੇ ਨੇ। ਬਿਮਾਰੀਆਂ ਲਾ ਰੱਖੀਆਂ ਨੇ। ਸਰੀਰ ਦਾ ਕੀ ਏ ਜੀ? ਹੋਈ ਜਾਣ ਦਿਓ ਖਰਾਬ। ਇਹ ਤਾਂ ਮਿੱਟੀ ਏ। ਪਰ ਯਾਦ ਰੱਖਣਾ ਜੇ ਇਹ ਮਿੱਟੀ ਹੈ ਤਾਂ ਇਹ ਮਿੱਟੀ ਦੀ ਛੂਹ ਨੂੰ ਤਾਂਘਦਾ ਵੀ ਹੈ। ਨੰਗਾ ਤੇ ਬੇਬਾਕ ਹੋਣਾ ਵੀ ਲੋਚਦਾ। ਪੈਰ ਕਸੇ ਹੋਏ ਬੂਟਾਂ 'ਚੋਂ ਨਿੱਕਲਣਾ ਵੀ ਚਾਹੁੰਦੇ ਨੇ।

ਪਿੰਡਾ ਧੁੱਪ ਵੀ ਮੰਗਦਾ। ਸਾਡਾ ਸਰੀਰ ਹੀ ਸਾਡਾ ਬਾਗ ਹੈ। ਸਰੀਰ ਹੀ ਆਧਾਰ ਹੈ। ਸਰੀਰ ਕਦੇ ਝੂਠ ਨੀਂ ਬੋਲਦਾ। ਇਹਦੀ ਗੱਲ ਤਾਂ ਸੁਣੋ।

ਅਸੀਂ ਚਾਹੀਏ ਤਾਂ ਕਿਸੇ ਵੀ ਚੀਜ਼ ਨੂੰ ਛੂਹ ਸਕਦੇ ਹਾਂ। ਰੇਤਿਆਂ, ਪੱਥਰਾਂ, ਪੱਤਿਆਂ ਨੂੰ। ਬੇਅੰਤ ਰੰਗਾਂ ਨੂੰ ਵੇਖ ਸਕਦੇ ਹਾਂ। ਅੰਬਰ ਦੇ ਪਰਮ-ਨੀਲੇਪਣ ਨੂੰ, ਦੂਰ ਵਿਸਤ੍ਰਿਤ ਹਰੇ ਮੈਦਾਨਾਂ ਨੂੰ, ਪਾਣੀ ਦੀ ਰੰਗ-ਹੀਣਤਾ ਨੂੰ। ਭੱਜਣਾ ਚਾਹੀਏ ਭੱਜ ਲਈਏ, ਤੁਰਨਾ ਚਾਹੀਏ ਤੁਰ ਲਈਏ। ਧਰਤੀ ਹਰ ਜਗ੍ਹਾ ਆਧਾਰ ਬਖ਼ਸ਼ੇਗੀ।

ਕਹਿੰਦੇ ਨੇ ਅਫ਼ਰੀਕਾ ਦੇ ਸੰਤ ਸੱਪ ਨੂੰ ਇਸ ਕਰਕੇ ਪੂਜਦੇ ਸੀ

ਕਿਉਂਕਿ ਉਸਦਾ ਸਾਰਾ ਸਰੀਰ ਹੀ ਧਰਤੀ ਨੂੰ ਛੂਹ ਕੇ ਲੰਘਦਾ ਹੈ। ਸੋ, ਇਸ ਕਰਕੇ ਸੱਪ ਦਾ ਪਿੰਡਾ ਧਰਤੀ ਦੀਆਂ ਗੁਪਤ ਤੇ ਰਹੱਸਮਈ ਗੱਲਾਂ ਦਾ ਭੇਤੀ ਹੋਵੇਗਾ ਜਿਨ੍ਹਾਂ ਨੂੰ ਇਹ ਆਪਣੇ ਸਿਰ, ਪੇਟ ਤੇ ਪੂਛ ਨਾਲ਼ ਮਹਿਸੂਸ ਕਰਦਾ। ਹਮੇਸ਼ਾ ਧਰਤੀ ਨਾਲ ਜੁੜਿਆ ਰਹਿੰਦਾ। ਧਰਤੀ ਤੋਂ ਟੁੱਟਿਆਂ ਨੂੰ ਕੌਣ ਸਾਂਭੇਗਾ?

ਜੋ ਉੱਡੀਆਂ ਨੇ ਧੂੜਾਂ ਆਵਾਰਾ ਆਵਾਰਾ
ਉਹਨਾਂ ਦਾ ਜ਼ਿਕਰ ਕਿਉਂ ਕਿਤੇ ਵੀ ਨਾ ਹੋਇਆ?
ਕਿ ਧਰਤੀ ਦੀ ਖ਼ਾਤਰ ਭਲਾਂ ਕੌਣ ਰੋਇਆ?

ਗੱਲਾਂ ਸਿਰਫ਼ ਮੂੰਹ ਨਾਲ਼ ਹੀ ਨਹੀਂ ਹੁੰਦੀਆਂ। ਹੱਥਾਂ 'ਚ ਪਾਏ ਹੱਥ ਵੀ ਗੱਲਾਂ ਕਰਦੇ ਨੇ। ਬੱਸ 'ਚ ਬੈਠੀਆਂ ਸਵਾਰੀਆਂ ਦੇ ਗੋਡੇ ਵੀ ਗੱਲਾਂ ਕਰਦੇ ਨੇ। ਚਮੜੀ ਵੀ ਬੋਲਦੀ ਹੈ। ਆਪਣੇ ਕੋਸੇਪਣ 'ਚੋਂ, ਠੰਢੇਪਣ 'ਚੋਂ, ਗਰਮਾਇਸ਼ 'ਚੋਂ। ਆਪਣੀ ਪਿਲੱਤਣ 'ਚੋਂ, ਨੀਲੇਪਣ 'ਚੋਂ, ਲਾਲੀ 'ਚੋਂ। ਧੁੱਪਾਂ 'ਚ ਲਹਿਲਹਾਉਂਦੇ ਪਾਣੀ ਵਰਗੀ ਸੱਚੀ ਤੇ ਖਰੀ ਬੋਲੀ।

ਸਰੀਰਾਂ ਵਿਚਕਾਰ ਆਪਸੀ-ਸੰਚਾਰ ਵੀ ਕਮਾਲ ਦੇ ਪੱਧਰ ਉੱਤੇ ਹੁੰਦਾ ਹੈ। ਮਾਂ ਆਪਣੇ ਬੱਚੇ ਨੂੰ ਦੁੱਧ ਥਾਣੀਂ ਮਨੁੱਖ ਦਾ ਵਿਸ਼ਵਾਸ ਅਤੇ ਭਰੋਸਾ, ਸੁਰੱਖਿਆ ਦੇ ਕਵਚ, ਹਿੰਮਤ, ਅਨੋਖੀਆਂ ਯੋਗਤਾਵਾਂ, ਇਤਿਹਾਸ ਦੇ ਰੰਗਦਾਰ ਸ਼ੀਸ਼ਿਆਂ ਦੀ ਚਮਕ ਅਤੇ ਭਵਿੱਖ ਵਿੱਚ ਆਉਣ ਵਾਲ਼ੀਆਂ ਮੁਸੀਬਤਾਂ ਦੇ ਹੱਲ ਵੀ ਚੁੰਘਾ ਰਹੀ ਹੁੰਦੀ ਹੈ।

ਚੁੰਘਣੀਆਂ ਜਾਂ ਕਿਸੇ ਹੋਰ ਸਾਧਨ ਰਾਹੀਂ ਦੁੱਧ ਪੀਂਦੇ ਬੱਚਿਆਂ ਦੇ ਮੁਕਾਬਲੇ ਮਾਂ ਦੇ ਦੁੱਧ ਉੱਪਰ ਪਲੇ ਬੱਚਿਆਂ ਦੇ ਉਚਾਰਨ ਦੀ ਸ਼ੁੱਧਤਾ, ਬੋਲਾਂ ਵਿਚਲੀ ਮਿਠਾਸ, ਸਵਰਾਤਮਕ-ਗੁਣਵੱਤਾ ਦੀ ਮਾਤਰਾ ਕਿਤੇ ਜ਼ਿਆਦਾ ਵਧੇਰੇ ਹੁੰਦੀ ਹੈ, ਕਿਉਂ ਕਿ ਦੁੱਧ ਚੁੰਘਣ ਤੇ ਬੋਲਣ ਵਾਲ਼ਾ ਅੰਗ ਇੱਕੋ ਹੀ ਹੈ ਭਾਵ ਬੱਚੇ ਦਾ ਮੂੰਹ।

ਬੱਚੇ ਲਈ ਮਾਂ ਦੀ ਛਾਤੀ ਹੀ ਸਭ ਤੋਂ ਉੱਚਾ ਤਖ਼ਤ ਹੁੰਦੀ ਹੈ।

ਜਦੋਂ ਬੱਚਾ ਇੱਕ ਪਾਸੇ ਬੁੱਲ੍ਹਾਂ ਨਾਲ਼ ਦੁੱਧ ਚੁੰਘ ਰਿਹਾ ਹੁੰਦਾ ਤੇ ਦੂਜੇ ਪਾਸੇ ਨੰਗੀ ਛਾਤੀ ਉੱਤੇ ਆਪਣਾ ਹੱਥ ਰੱਖੀ ਪਿਆ ਹੁੰਦਾ ਤਾਂ ਉਸ ਵੇਲੇ ਚਮੜੀਆਂ ਦੇ ਇਸ ਅਲੌਕਿਕ-ਸਪਰਸ਼ ਨਾਲ਼ ਬੱਚੇ ਨੂੰ ਮਾਂ ਦੇ ਪਿੰਡੇ ਦੀ ਮਹਿਕ ਦਾ ਅਜੀਬ ਤਜਰਬਾ ਹੁੰਦਾ। ਬੱਚਾ ਆਪਣੀਆਂ ਨੀਮ-ਵਿਕਸਿਤ ਨਜ਼ਰਾਂ ਨਾਲ਼ ਮਾਂ ਦੀ ਛਾਤੀ ਦੀ ਬਣਤਰ ਤੋਂ ਜਾਣੂ ਹੋ ਰਿਹਾ ਹੁੰਦਾ ਹੈ। ਉਹ ਛਾਤੀ ਦੇ ਇਹਨਾਂ ਉਭਾਰਾਂ ਦੀ ਪਰਿਕਰਮਾ ਕਰਦਾ, ਇਹਨਾਂ ਉੱਤੇ ਚੜ੍ਹਦਾ-ਉੱਤਰਦਾ ਮਨੁੱਖਤਾ ਦੀ ਨਵੀਂ ਦੁਨੀਆ ਵਿੱਚ ਪੈਰ ਧਰ ਰਿਹਾ ਹੁੰਦਾ ਹੈ। ਆਪਣੇ ਅਲੱਗ-ਅਲੱਗ ਅੰਗਾਂ ਰਾਹੀਂ ਪਤਾ ਨਹੀਂ ਕੀ ਕੁਝ ਸਿੱਖ ਰਿਹਾ ਹੁੰਦਾ। ਪਹਿਲੀ ਸਮਾਜਕ-ਸੰਗਤ ਮਾਂ ਦੇ ਪਿੰਡੇ ਵਿੱਚੋਂ ਹੀ ਮਿਲਦੀ ਹੈ।

ਸਰੀਰਾਂ ਦਾ ਇਹ ਮਹਾਨ ਸਮਾਗਮ ਸਾਰੀ ਜ਼ਿੰਦਗੀ ਦੀ ਸੁਚੱਜੀ ਨੀਂਹ ਹੋ ਨਿੱਬੜਦਾ।

ਹਰ ਇੱਕ ਮਨੁੱਖ ਅੱਡਰਾ ਹੈ। ਹਰ ਇੱਕ ਦੀ ਆਵਾਜ਼, ਨੈਣ-ਨਕਸ਼, ਤੋਰ ਅਸਲੋਂ ਨਵੀਂ ਹੈ। ਬੰਦੇ ਦੀ ਪਛਾਣ ਉਹਦੀ ਪੈੜ-ਚਾਲ ਤੋਂ ਹੀ ਆ ਜਾਂਦੀ ਹੈ। ਕਹਿੰਦੇ ਕੁਦਰਤ ਇੱਕ ਤਰ੍ਹਾਂ ਦੇ ਮੱਥੇ, ਇੱਕ ਤਰ੍ਹਾਂ ਦੀਆਂ ਛਾਤੀਆਂ, ਇੱਕ ਤਰ੍ਹਾਂ ਦੇ ਵਾਲ਼ ਨਹੀਂ ਬਣਾਉਂਦੀ। ਇਹੀ ਤਾਂ ਕੁਦਰਤ ਦਾ ਕੁਦਰਤਪਣਾ ਹੈ। ਰੱਬਤਾ ਹੈ। ਉਹੀ ਰੱਬ ਜਿਹੜਾ ਬਿਨ-ਛੋਹੇ ਬੰਦ ਕਲ਼ੀਆਂ ਖੋਲ੍ਹਣ ਦਾ ਜਾਦੂ ਜਾਣਦੈ।

ਵਡੇਰੇਵੇਂ ਤੋਂ ਪੁਸ਼ਾਕਾਂ ਤੀਕ ਪੁੱਜ ਕੇ ਆਖਦੀ
ਮੈਂ ਫੇਰ ਧੁੱਪਾਂ ਵਿੱਚ ਖਿੜਨਾ ਚਾਹ ਰਹੀ
ਕਹੀ ਸੀ ਮੌਸਮਾਂ ਨੇ ਗੱਲ ਜੋ ਮੈਨੂੰ ਕਦੇ
ਉਹ ਥੋੜ੍ਹੀ-ਥੋੜ੍ਹੀ ਸਮਝ ਮੈਨੂੰ ਆ ਰਹੀ।

ਚੜ੍ਹਦਾ ਸੂਰਜ ਦੇਖਣਾ ਜਿਸ ਦੇ ਵੀ ਹਿੱਸੇ ਆ ਜਾਵੇ, ਉਸ ਦਾ ਦਿਲ-ਦਿਮਾਗ਼ ਧੋਤਾ ਜਾਂਦਾ। ਕਿੰਨੀਆਂ ਹੀ ਸਰੀਰਕ ਗੁੰਝਲਾਂ ਐਸੀਆਂ ਨੇ ਜੋ ਨੇਮ ਨਾਲ ਚੜ੍ਹਦਾ ਸੂਰਜ ਦੇਖ ਕੇ, ਨੰਗੇ ਪੈਰੀਂ ਧਰਤੀ 'ਤੇ ਤੁਰ ਕੇ ਦੂਰ ਹੋ ਸਕਦੀਆਂ।

ਧਰਤੀ ਪੈਰਾਂ ਵਿੱਚੋਂ ਦੀ ਲੂੰ-ਲੂੰ ਨੂੰ ਚੜ੍ਹਦੀ ਹੈ। ਸੂਰਜ ਅੱਖਾਂ ਵਿੱਚੋਂ ਦੀ ਛਾਲ਼ਾਂ ਮਾਰਦਾ।

ਇੱਕ ਵੀਅਤਨਾਮੀ ਲੇਖਕ ਤਾਂ ਸਾਰੀ ਬਨਸਪਤੀ ਨੂੰ ਹਰਾ ਸੂਰਜ ਗਰਦਾਨ ਦਿੰਦਾ ਹੈ। ਬਿਲਕੁਲ ਸਹੀ। ਧਰਤੀ ਭੂਰਾ-ਨੀਲਾ ਸੂਰਜ ਹੈ। ਸਰੀਰ ਵਿੱਚ ਬਿਮਾਰੀਆਂ ਤੋਂ ਉੱਭਰਨ ਦੀ ਸ਼ਕਤੀ ਹੁੰਦੀ ਹੈ। ਕੁਦਰਤ ਦੇ ਸੰਪਰਕ 'ਚ ਆ ਕੇ ਇਹ ਸ਼ਕਤੀ ਹੈਰਾਨੀਜਨਕ ਢੰਗ ਨਾਲ ਵਧਦੀ ਹੈ। ਜਿਹੜੇ ਜ਼ਖ਼ਮ ਨੇ ਮਹੀਨੇ 'ਚ ਭਰਨਾ ਸੀ, ਉਹ ਹਫ਼ਤੇ 'ਚ ਭਰ ਜਾਂਦਾ। ਧੁੱਪਾਂ 'ਚ ਤਪੇ ਪਾਣੀ ਤੋਂ ਚੰਗਾ ਹੋਰ ਕੋਈ 'ਐਨਰਜੀ ਡਰਿੰਕ' ਨਹੀ ਹੁੰਦਾ। ਯੋਗਾ ਅਤੇ ਐਕਯੂਪ੍ਰੈਸ਼ਰ ਸਮੇਤ ਕਿੰਨੀਆਂ ਐਸੀਆਂ ਵਿਧੀਆਂ ਹਨ, ਜਿਨ੍ਹਾਂ ਵਿੱਚ ਬਿਮਾਰੀਆਂ ਦੇ ਇਲਾਜ ਦਾ ਆਧਾਰ ਵੀ ਸਰੀਰ ਖ਼ੁਦ ਹੀ ਬਣਦਾ ਹੈ। ਹਰ ਮਰਜ਼ ਦੀ ਜੜੀ-ਬੂਟੀ ਵੀ ਸਾਨੂੰ ਨੇੜਿਓਂ-ਤੇੜਿਓਂ ਮਿਲ ਜਾਂਦੀ ਹੈ। ਧਰਤੀ ਤੋਂ ਵੱਡਾ ਹਸਪਤਾਲ ਕੋਈ ਨਹੀਂ।

ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ ॥

ਮਨੁੱਖ ਦਾ ਨੰਗਾ ਸਰੀਰ ਵੀ ਉੱਡਦੇ ਪੰਛੀਆਂ ਤੇ ਚੀਤਿਆਂ ਜਿੰਨਾ ਪਵਿੱਤਰ ਤੇ ਬੇਬਾਕ ਹੈ। ਮੈਂ ਉਹਨਾਂ ਸਾਰੇ ਹੱਥਾਂ ਨੂੰ ਨਮਨ ਕਰਦਾ ਹਾਂ ਜਿਨ੍ਹਾਂ ਨੇ ਨਗਨ-ਮਾਨਵਾਂ (ਇਸਤਰੀ/ਪੁਰਸ਼ਾਂ) ਦੀਆਂ ਤਸਵੀਰਾਂ ਬਣਾਈਆਂ, ਬੁੱਤ ਘੜੇ। ਉਹਨਾਂ ਬੋਲਾਂ ਨੂੰ ਨਮਨ ਕਰਦਾ ਹਾਂ ਜਿਨ੍ਹਾਂ ਨੇ ਸਰੀਰਾਂ ਨੂੰ ਵਡਿਆਇਆ। ਜਿਨ੍ਹਾਂ ਨੂੰ ਪਵਿੱਤਰਤਾ ਤੇ ਵਿਸ਼ਾਲਤਾ ਦੀ ਬਲੌਰੀ-ਅੱਗ ਦਾ ਸੇਕ ਲੱਗਾ ਹੋਇਆ ਸੀ। ਜਿਨ੍ਹਾਂ ਨੇ ਪਿੰਡੇ ਦੀ ਕੋਸੀ ਬਣਤਰ ਦਾ ਰਹੱਸ ਜਾਣ ਲਿਆ ਸੀ। ਜਿਨ੍ਹਾਂ ਨੂੰ ਪਤਾ ਲੱਗ ਗਿਆ ਸੀ ਕਿ ਦਰੱਖ਼ਤਾਂ ਦਾ ਬੂਰ ਝੜ ਕੇ ਹਵਾ 'ਚ ਹੀ ਨਹੀਂ ਰਲ਼ ਜਾਂਦਾ, ਉੱਡ-ਪੁੱਡ ਹੀ ਨਹੀਂ ਜਾਂਦਾ, ਗੁੰਮ-ਗੁਆਚ ਹੀ ਨਹੀਂ ਜਾਂਦਾ ਬਲਕਿ ਪਿੰਡਿਆਂ 'ਤੇ ਵੀ ਆਣ ਡਿੱਗਦਾ ਹੈ। ਛਹਿਬਰ ਲਾਉਂਦਾ ਹੈ। ਰੰਗਦਾਰ ਪੂਛਾਂ ਵਾਲ਼ਾ ਧੂੰਆਂ ਬ੍ਰਹਿਮੰਡ ਵਿੱਚ ਹੀ ਨਹੀਂ, ਸਾਡੀਆਂ ਹਥੇਲ਼ੀਆਂ ਵਿੱਚ ਵੀ ਉੱਡਦਾ ਹੈ। ਛਾਤੀ ਵਿੱਚ ਪੁਰਾਤਨ ਪੱਥਰਾਂ ਦੀ ਅੱਗ ਲੁਕੀ ਹੁੰਦੀ ਹੈ।

ਬਗਲਾਂ ਵਿੱਚ ਰੰਗ-ਬਿਰੰਗੀਆਂ ਤਿੱਤਲੀਆਂ ਤੇ ਸੱਪ ਸੁੱਤੇ ਪਏ ਨੇ।

ਝੰਗੀਆਂ ਦੇ ਪੱਤਿਆਂ ਦਾ ਰਸ ਉਂਗਲਾਂ 'ਚੋਂ ਵੀ ਨਿੱਕਲਦਾ ਹੈ। ਸਰੀਰਾਂ ਦੇ ਵੀ ਬੜੇ ਅਲੋਕਾਰੀ ਮੋੜ-ਘੋੜ ਤੇ ਨਕਸ਼ੇ ਹੁੰਦੇ ਨੇ। ਕਿਸੇ ਨੂੰ ਬਾਂਹਾਂ ਵਿੱਚ ਭਰ ਲੈਣਾ ਕੀ ਹੁੰਦਾ ਹੈ। ਚੁੰਮ ਲੈਣਾ ਕੀ ਹੁੰਦਾ ਹੈ। ਉਹਨਾਂ ਨੂੰ ਪਤਾ ਸੀ ਕਿ ਬੁੱਢੇ ਸਾਗਵਾਨਾਂ ਦੀਆਂ ਛਾਵਾਂ ਦੂਰ-ਪਾਰ ਵਣਾਂ 'ਚ ਹੀ ਨਹੀਂ, ਸਰੀਰਾਂ 'ਚ ਵੀ ਪਸਰੀਆਂ ਹੋਈਆਂ ਹਨ। ਹਰਿਆ-ਤੱਤ ਦੇਹਾਂ 'ਚ ਵੀ ਮੌਲ਼ਦਾ ਹੈ ਤੇ ਫਲ਼ਦਾ ਹੈ।

ਜੋ ਲਾਜ਼ਮੀ ਤੌਰ 'ਤੇ ਇਸ ਗੱਲੋਂ ਵੀ ਜਾਣੂ ਹੋ ਗਏ ਸਨ ਕਿ ਪਿੰਡੇ ਦੀ ਮਹਿਕ ਬ੍ਰਹਿਮੰਡ ਦੀਆਂ ਸ਼੍ਰੋਮਣੀ ਮਹਿਕਾਂ ਦਾ ਬੀਬਾ-ਟੋਟਾ ਹੈ। ਜਿਨ੍ਹਾਂ ਨੇ ਜਾਣ ਲਿਆ ਸੀ ਕਿ ਕਿਹੜੇ ਅੰਗਾਂ ਵਿੱਚ ਕਿਹੜੀਆਂ ਜਾਂਗਲੀ ਕਬੂਤਰੀਆਂ ਉੱਡਦੀਆਂ ਹਨ। ਜੋ ਗਿਆਤਾ ਸੀ ਕਿ ਪਿੰਡਾ ਸਮੁੰਦਰਾਂ, ਰੇਗਸਤਾਨਾਂ, ਪਹਾੜਾਂ ਤੇ ਮੈਦਾਨਾਂ ਦੀ ਸਾਂਝੀ-ਕ੍ਰਿਤ ਹੈ। ਨਗਨਤਾ ਸਿਰਮੌਰ ਹੈ। ਬਾਰੀਕ ਸੋਝੀ ਤੇ ਨੀਲੀ ਊਰਜਾ।

ਜਨਮ-ਮੌਤ ਕੁਦਰਤ ਦੀ ਵਡਿਆਈ ਹੈ। ਇਸ ਧਰਤ ਦੀ ਫੇਰੀ ਪਾਉਣਾ ਅਕਾਲ-ਪੁਰਖ ਦੀ ਸੋਭਾ ਹੈ। ਸਰੀਰ ਉਸਤਤ ਹੈ। ਸਾਹ ਗੀਤ ਨੇ। ਹਰਕਤ ਆਰਾਧਨਾ ਹੈ। ਨਜ਼ਰਾਂ ਅਗਰ-ਬੱਤੀਆਂ ਨੇ। ਪੈੜ-ਚਾਲ ਬੰਦਗੀ ਹੈ। ਰਾਹਾਂ ਦੇ ਰੋੜ, ਧੁੱਪ ਅਤੇ ਧੂੜ ਕਿਸਮਤ ਹੈ।



# ਠੀਕਰੀਆਂ ਦਾ ਸ਼ਹਿਨਸ਼ਾਹ

ਅੱਜ ਉਹ ਪਰਬਤ ਸਾਜੇਗਾ। ਕੱਲ੍ਹ ਨੂੰ ਝਰਨੇ ਬਣਾਵੇਗਾ। ਪਰਸੋਂ ਮਨੁੱਖਾਂ ਨੂੰ ਘੜੇਗਾ। ਇੱਥੇ ਜਾਨਵਰ ਚਰਨਗੇ। ਉੱਥੇ ਵੰਗਾਂ ਛਣਕਣਗੀਆਂ। ਬਸਤੀ ਸਜੇਗੀ। ਦੇਵਤੇ ਉੱਤਰਣਗੇ।

ਬਿਲਕੁਲ ! ਇਹ ਤਾਂ ਕੋਈ ਰੱਬ ਹੀ ਹੋ ਸਕਦਾ ਹੈ, ਜਿਹੜਾ ਦੁਨੀਆ ਦੀ ਸਿਰਜਣਾ ਕਰ ਰਿਹਾ ਹੋਵੇਗਾ। ਬਣਤਾਂ ਬਣਾ ਰਿਹਾ ਹੋਵੇਗਾ। ਪਰ ਨਹੀਂ, ਇਹ ਤਾਂ ਸਾਧਾਰਨ ਜਿਹਾ ਦਿਖਾਈ ਦਿੰਦਾ ਕੋਈ ਮੁੰਡਾ ਹੈ ਜੋ ਡੂੰਘੇ ਜੰਗਲ 'ਚ ਉੱਤਰ ਕੇ ਰੁੱਖਾਂ ਦੀਆਂ ਸੁੱਕੀਆਂ ਟਾਹਣੀਆਂ ਚੁਗ ਰਿਹਾ। ਇਹ ਬੇ-ਆਬਾਦ ਥਾਵਾਂ ਤੇ ਖੱਤਾਨਾਂ 'ਚ ਕਿਉਂ ਭੌਂਦਾ ਫਿਰਦਾ ਹੈ?

ਕੱਚ ਦਿਆਂ ਇਹਨਾਂ ਟੋਟਿਆਂ, ਪੱਥਰਾਂ, ਚਿੱਪਰਾਂ, ਟੁੱਟੇ ਪਲੇਟਾਂ-ਪਿਆਲਿਆਂ ਨੂੰ ਹੀਰੇ-ਮੋਤੀਆਂ ਵਾਂਗ ਕਿਉਂ ਸਾਂਭ ਰਿਹਾ? ਬੇਕਾਰ ਟੁੱਟ-ਭੱਜ 'ਕੱਠੀ ਕਰ ਕੇ ਇੰਨੀ ਸ਼ਾਹੀ ਤੋਰ ਕਿਉਂ ਤੁਰ ਰਿਹਾ? ਜ਼ਰੂਰ ਕੋਈ ਪਾਗਲ ਹੋਣਾ।

ਆਸੇ-ਪਾਸੇ ਦਾ ਸਾਰਾ ਮਾਹੌਲ ਹੌਲ਼ੀ-ਹੌਲ਼ੀ ਗਾਉਣ ਲੱਗਾ:

ਅਨੋਖਾ, ਨਵਾਬੀ, ਇਕੱਲਾ ਤੇ 'ਕਹਿਰਾ
ਨਿਰਭਉ ਜ਼ਮੀਂ ਨੂੰ ਦਰੱਖ਼ਤਾਂ ਦਾ ਪਹਿਰਾ
ਧੁੱਪਾਂ ਤੇ ਧੂੜਾਂ ਤੇ ਡਲ਼ੀਆਂ ਦਾ ਚੇਲਾ
ਉਹ ਫੁੱਲਾਂ, ਫ਼ਕੀਰਾਂ, ਹਵਾਵਾਂ ਦਾ ਮੇਲਾ।

ਰੋੜਾਂ-ਠੀਕਰੀਆਂ ਦੇ ਸ਼ਹਿਨਸ਼ਾਹ ਬਾਬਾ ਨੇਕ ਚੰਦ ਲਈ ਹਮੇਸ਼ਾ ਆਪ-ਮੁਹਾਰੇ ਪਿਆਰ ਤੇ ਸਤਿਕਾਰ ਉਪਜਿਆ ਹੈ। ਖ਼ਿਆਲਾਂ ਦਾ ਸੁਹਜ ਪੋਟਿਆਂ 'ਚ ਉਤਾਰ ਕੇ ਸਾਲਾਂ-ਬੱਧੀ ਅਣਥੱਕ ਮਿਹਨਤ ਕਰਦਾ ਰਿਹਾ ਬਾਬਾ। ਫਾਲਤੂ ਸਮਝ ਕੇ ਸੁੱਟੀਆਂ ਚੀਜ਼ਾਂ ਨੂੰ ਦੁਬਾਰਾ ਸਾਹ ਲੈਣ ਲਾ ਦਿੱਤਾ।

ਭਾਂਤ-ਭਾਂਤ ਦੇ ਐਸੇ ਰੰਗੀਨ ਨਕਸ਼ੇ ਖਿੱਚ ਕੇ ਧਰਤੀ 'ਤੇ ਸੁਰਗ ਬਣਾ ਦਿੱਤਾ। ਰਾਕ ਗਾਰਡਨ ਹੋਂਦ ਵਿੱਚ ਆ ਗਿਆ। ਉਸ ਨਾਲ ਜੁੜੀਆਂ ਨਿੱਕੀਆਂ ਘਟਨਾਵਾਂ ਵੀ ਇਤਿਹਾਸ ਬਣ ਗਈਆਂ।

ਬਾਬਾ ਦੱਸਦਾ ਹੁੰਦਾ ਸੀ ਕਿ ਰਾਕ ਗਾਰਡਨ ਵਾਲੀ ਜਗ੍ਹਾ ਬਿਲਕੁਲ ਉਜਾੜ ਹੁੰਦੀ ਸੀ। ਹਰ ਵੇਲ਼ੇ ਸੱਪ-ਸਲੂਟੀ ਲੜਨ ਦਾ ਪੂਰਾ ਖ਼ਤਰਾ ਬਣਿਆ ਰਹਿੰਦਾ ਸੀ। ਫਿਰ ਵੀ ਜਿਵੇਂ-ਕਿਵੇਂ ਕੁਦਰਤ ਨੇ ਇਹ ਕੰਮ ਕਰਵਾ ਹੀ ਲਿਆ। ਉਸ ਨੇ ਰਾਤਾਂ ਦੀ ਨੀਂਦ ਝਰਨਿਆਂ 'ਚ ਵਹਾ ਦਿੱਤੀ। ਟੁੱਟੀਆਂ ਹੋਈਆਂ ਵੰਗਾਂ ਉੱਤੇ ਉਸ ਦੇ ਖ਼ਾਬ ਨੱਚਦੇ ਰਹਿੰਦੇ। ਪ੍ਰੋ. ਮਹਿੰਦਰ ਸਿੰਘ ਰੰਧਾਵਾ ਨੇ ਪੱਥਰਾਂ ਦੀ ਇਸ ਅਲੌਕਿਕ ਨਗਰੀ ਨੂੰ 'ਰਾਕ ਗਾਰਡਨ' ਦਾ ਨਾਂ ਦਿੱਤਾ ਸੀ।

ਪੱਥਰਾਂ ਦੀ ਗੱਲ ਛਿੜੀ ਹੈ ਤਾਂ ਕਿੰਨੀਆਂ ਗੱਲਾਂ ਪੱਥਰਾਂ ਦੀ ਉਂਗਲ ਪਕੜ ਕੇ ਪਿੱਛੇ-ਪਿੱਛੇ ਆ ਗਈਆਂ। ਕਿੰਨੇ ਬੇਬਾਕ, ਆਜ਼ਾਦ ਤੇ ਸ਼ਾਹਾਨਾ ਹੁੰਦੇ ਨੇ ਇਹ ਪੱਥਰ। ਯੁੱਗਾਂ ਦਾ ਪੈਂਡਾ ਤੈਅ ਕਰਦੇ ਹੋਏ ਪਤਾ ਨਹੀਂ ਕਿੱਥੋਂ ਕਿੱਥੇ ਪੁੱਜ ਜਾਂਦੇ ਨੇ। ਜਦੋਂ ਮਨੁੱਖ ਨੇ ਹਾਲੇ ਲਿਖਣਾ ਨਹੀਂ ਸੀ ਸਿੱਖਿਆ, ਉਹ ਉਹਨਾਂ ਪੱਥਰਾਂ ਨੂੰ ਢੂੰਡਦਾ ਫਿਰਦਾ ਰਹਿੰਦਾ ਸੀ, ਜਿਹੜੇ ਉਸਦੀਆਂ ਭਾਵਨਾਵਾਂ ਨਾਲ਼ ਮੇਲ ਖਾਂਦੇ ਹੁੰਦੇ ਸੀ। ਮਤਲਬ ਜਿਸ ਤਰ੍ਹਾਂ ਦੀ ਉਸ ਵੇਲ਼ੇ ਉਹਨਾਂ ਦੇ ਮਨ ਦੀ ਹਾਲਤ ਹੁੰਦੀ, ਉਸ ਤਰ੍ਹਾਂ ਦੇ ਰੰਗ-ਰੂਪ ਵਾਲਾ ਉਹ ਪੱਥਰ ਲੱਭ ਲੈਂਦੇ।

ਲੱਭਣ ਤੋਂ ਬਾਅਦ ਆਪਣੇ ਕਿਸੇ ਸੰਗੀ-ਸਾਥੀ ਨੂੰ ਦੇ ਦਿੰਦੇ। ਅਗਲਾ ਬੰਦਾ ਪੱਥਰ ਦੇ ਰੰਗ, ਆਕਾਰ, ਭਾਰ ਅਤੇ ਖੁਰਦਰੇ ਜਾਂ ਕੂਲ਼ੇਪਣ ਤੋਂ ਪੱਥਰ ਦੇਣ ਵਾਲੇ ਦੀਆਂ ਭਾਵਨਾਵਾਂ ਨੂੰ ਸਮਝ ਲੈਂਦਾ। ਇਹਨਾਂ ਨੂੰ ਪੱਥਰ ਦੇ ਖ਼ਤ ਕਿਹਾ ਜਾਂਦਾ।

ਇਹਨਾਂ ਹੀ ਪੱਥਰਾਂ ਨੇ ਮਨੁੱਖਤਾ ਨੂੰ ਅੱਗ ਦੀ ਪਹਿਲੀ ਚੰਗਿਆੜੀ ਦਿੱਤੀ, ਜਿਸ ਉੱਤੇ ਅਸੀਂ ਅੱਜ ਵੀ ਰੋਟੀਆਂ ਸੇਕਦੇ ਹਾਂ। ਪੱਥਰਾਂ ਦੀ ਆਪਣੀ ਇੱਕ ਸਲਤਨਤ ਹੁੰਦੀ ਹੈ। ਗੋਲ਼ ਅਤੇ ਕੂਲ਼ੇ ਪੱਥਰਾਂ ਉੱਤੇ ਕਈ

ਸਦੀਆਂ ਦੀ ਗੰਢ ਬੱਝੀ ਹੁੰਦੀ ਹੈ। ਅਸੀਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਇਸ ਨੂੰ ਕਿੰਨੀਆਂ ਕੁ ਹਵਾਵਾਂ ਨੇ ਗੰਦਿਆ ਤੇ ਕਿੰਨੇ ਕੁ ਪਾਣੀਆਂ ਨੇ ਇਸ ਨੂੰ ਇਸ ਤਰ੍ਹਾਂ ਗੋਲ਼ ਕਰਨ ਲਈ ਆਪਣੀ ਵਾਹ ਲਾਈ ਹੈ।

ਸਮਿਆਂ ਦੇ ਸੂਚਕ ਇਹ ਪੱਥਰ ਮਹਾਨ ਕਿਤਾਬਾਂ ਤੋਂ ਘੱਟ ਨਹੀਂ ਹੁੰਦੇ।

ਐਵੇਂ ਕਿਤੇ ਇਕੱਲੇ ਬਹਿ ਕੇ, ਹੱਥ ਵਿੱਚ ਫੜੇ ਨਿੱਕੇ-ਨਿੱਕੇ ਪੱਥਰਾਂ ਨੂੰ ਪਲੋਸੀ ਜਾਣਾ, ਵਕਤ ਬਰਬਾਦੀ ਨਹੀਂ ਹੁੰਦਾ। ਕੁਦਰਤ ਪੱਥਰਾਂ ਉੱਤੇ ਗੁੱਝੀਆਂ ਗੱਲਾਂ ਲਿਖਦੀ ਹੈ, ਜਿਨ੍ਹਾਂ ਨੂੰ ਬਾਬਾ ਨੇਕ ਚੰਦ ਵਰਗਾ ਹੀ ਕੋਈ ਪੜ੍ਹਦੈ।

ਕੋਈ ਵੀ ਸਿਰਜਣਾ ਇੱਕ ਨਿੱਕੇ ਜਿਹੇ ਰੰਗ ਤੋਂ ਸ਼ੁਰੂ ਹੁੰਦੀ ਹੈ ਤੇ ਇਸ ਦਾ ਮੁਕਾਅ ਕਿੱਥੇ ਹੋਣਾ ਇਸ ਦੀ ਥਾਹ ਪਾਉਣਾ ਮੁਸ਼ਕਿਲ ਹੈ। ਜਦ ਟੁੱਟੇ-ਭੱਜੇ ਪੱਥਰਾਂ ਦੀ ਇੱਕ ਝੋਲ਼ੀ, ਪੂਰਾ ਰਾਕ ਗਾਰਡਨ ਬਣ ਸਕਦੀ ਹੈ ਤਾਂ ਕੁਝ ਵੀ ਸੰਭਵ ਹੈ। ਟੇਕ ਲੱਗੀ ਵਾਲ਼ੇ ਬੰਦੇ ਵੀ ਕੀ ਕੁਝ ਕਰ ਜਾਂਦੇ ਨੇ। ਜੀਵਣ ਮੇਰੇ ਦੇਸ ਦੇ ਐਸੇ ਕਲਾਕਾਰ ! ਇਹੀ ਸੱਚੀ ਕਲਾਕਾਰੀ ਹੁੰਦੀ ਹੈ। ਇਹੀ ਧਰਮ ਹੁੰਦਾ ਹੈ।

ਧਰਮ ਦਾ ਮਤਲਬ ਮਹਿਜ਼ ਸਿਰਾਂ 'ਤੇ ਰੁਮਾਲਾਂ ਬੰਨ੍ਹ ਕੇ ਮੰਦਰਾਂ-ਗੁਰੂਘਰਾਂ 'ਚ ਜਾਣਾ ਨਹੀਂ। ਜਿਨ੍ਹਾਂ ਨੇ ਧਰਮ ਪੁਗਾਉਣਾ ਹੁੰਦੈ ਉਹ ਪਾਣੀ ਦੀ ਵਗਦੀ ਧਾਰ ਦੇਖ ਕੇ ਵੀ ਪੁਗਾ ਲੈਂਦੇ ਨੇ। ਧਰਮ ਆਪਣੇ ਕੰਮਾਂ ਤੇ ਹਰਕਤਾਂ 'ਚੋਂ ਉੱਗ ਆਉਂਦਾ।

ਬਾਬੇ ਨੇਕ ਚੰਦ ਦੀ ਸੁਹਿਰਦਤਾ ਤੇ ਸਹਿਜਤਾ ਨੂੰ ਸਲਾਮ। ਐਸੇ ਬੰਦੇ ਦੇ ਵਿਹੜੇ ਤਾਂ ਧੁੱਪਾਂ ਵੀ ਸ਼ੀਸ਼ਿਆਂ ਜੜੀਆਂ ਉੱਤਰਦੀਆਂ ਹੋਣੀਆਂ। ਆਓ ਇਸ ਲਾਸਾਨੀ ਪਿੰਡ ਦਾ ਫੇਰਾ ਜ਼ਰੂਰ ਪਾਈਏ। ਬਾਬੇ ਨੇਕ ਚੰਦ ਜੀ ਦੀਆਂ ਪੈੜਾਂ ਲੱਭੀਏ। ਅੱਜ ਉਹ ਪਰਬਤ ਸਾਜੇਗਾ। ਕੱਲ੍ਹ ਨੂੰ ਝਰਨੇ ਬਣਾਵੇਗਾ। ਪਰਸੋਂ ਮਨੁੱਖਾਂ ਨੂੰ ਘੜੇਗਾ।



# ਰੱਬ ਦੀਆਂ ਲੜੀਆਂ

(ਦਾਦਾ ਜੀ ਸਰਦਾਰ ਬਚਨ ਸਿੰਘ ਨੂੰ ਸਮਰਪਿਤ)

ਕੁਝ ਧਾਗੇ ਨਜ਼ਰ ਨਹੀਂ ਆਉਂਦੇ। ਕੁਝ ਡੋਰਾਂ ਅਲੋਪ ਹੁੰਦੀਆਂ ਨੇ। ਹਰੇਕ ਤੰਦ ਅੱਖਾਂ ਨੂੰ ਨਹੀਂ ਦਿਸਦੀ ਤੇ ਹੱਥ ਵਿੱਚ ਵੀ ਨਹੀਂ ਫੜੀ ਜਾ ਸਕਦੀ। ਇਹ ਡੋਰਾਂ, ਇਹ ਤੰਦਾਂ ਝਿਲਮਿਲਾਉਂਦੇ ਪਾਣੀਆਂ ਵਿੱਚ ਭਿੱਜੀਆਂ-ਭਿੱਜੀਆਂ ਰਹਿੰਦੀਆਂ ਨੇ। ਦਲਦਲ ਵਿੱਚ ਰੀਂਗ ਰਹੇ ਕੀੜੇ ਤੋਂ ਲੈ ਕੇ, ਪੀਂਘ ਝੂਟਦੀਆਂ ਕੁੜੀਆਂ ਤੱਕ ਹਰ ਕਿਸੇ ਨਾਲ਼ ਜੁੜੀਆਂ ਹੁੰਦੀਆਂ ਨੇ। ਜਗਤ ਦੇ ਅਨੂਠੇ ਆਲਮ ਨੂੰ ਗਹਿਰਾ ਤੇ ਫੁਰਤੀਲਾ ਬਣਾਉਂਦੀਆਂ ਨੇ।

ਮੰਨ ਲਓ ਅੱਜ ਤੋਂ ਸੌ ਸਾਲ ਬਾਅਦ ਇੱਕ ਸੰਗੀਤਕਾਰ ਨੇ ਇਸ ਧਰਤੀ 'ਤੇ ਆਉਣਾ। ਬੜੀਆਂ ਅਨੋਖੀਆਂ ਤੇ ਦਿਲਕਸ਼ ਤਰਜ਼ਾਂ ਬਨਾਉਣੀਆਂ ਨੇ। ਇੱਕ ਐਥਲੀਟ ਨੇ ਵੀ ਜੰਮਣਾ ਤੇ ਦੌੜਾਂ ਵਿੱਚ ਕੋਈ ਨਵਾਂ ਇਤਿਹਾਸ ਸਿਰਜਣਾ ਹੈ। ਕਿਸੇ ਚਿੱਤਰਕਾਰ ਨੇ ਆ ਕੇ ਚਿੱਤਰਕਾਰੀ ਦੇ ਮਾਅਨੇ ਹੀ ਬਦਲ ਦੇਣੇ ਨੇ। ਇੱਕ ਲੜਕੀ ਨੇ ਨਾਚ-ਨ੍ਰਿਤ ਦੇ ਖੇਤਰ ਨੂੰ ਨਵੀਂ ਸੇਧ ਦੇਣੀ ਹੈ।

ਇਹਨਾਂ ਸਭਨਾਂ ਦੇ ਜਨਮ ਲਈ ਜ਼ੁੰਮੇਵਾਰ ਧੁੱਪਾਂ ਹੁਣੇ ਹੀ ਉੱਡਣ ਲੱਗ ਗਈਆਂ ਨੇ। ਇਹਨਾਂ ਧੁੱਪਾਂ 'ਚ ਇੱਕ ਤੱਤ ਜਗਦਾ ਹੈ। ਉਹਨਾਂ ਦੀ ਬੋਲੀ, ਉਹਨਾਂ ਦੇ ਅੰਗਾਂ ਦੀ ਬਣਤਰ, ਉਹਨਾਂ ਦੇ ਅਨੂਠੇ ਕੰਮ, ਇਸੇ ਤੱਤ ਦਾ ਵਿਸਥਾਰ ਜਾਂ ਇੱਕ ਵਧਿਆ ਹੋਇਆ ਰੂਪ ਹੋਣਗੇ।

ਉਹਨਾਂ ਦੇ ਹਿੱਸੇ ਦੀ ਹਵਾ, ਰਾਹ, ਬਗੀਚੇ, ਚਾਨਣ, ਛਾਂਵਾਂ ਤੇ ਮਿੱਟੀਆਂ ਹੁਣੇ ਹੀ ਜੁੜਨ ਲੱਗ ਪਈਆਂ ਹੋਣਗੀਆਂ ਤੇ ਇੱਕ ਖ਼ਾਸ ਵਕਤ 'ਤੇ, ਕਿਸੇ ਖ਼ਾਸ ਮੌਸਮ 'ਚ, ਇੱਕ ਖ਼ਾਸ ਆਕਾਰ ਲੈ ਲੈਣਗੀਆਂ।

ਨਵੀਂਆਂ ਤਰਜ਼ਾਂ ਬਣਨਗੀਆਂ। ਨਵੇਂ ਨਾਚ ਨੱਚੇ ਜਾਣਗੇ। ਸੰਸਾਰ ਦੀ ਸੋਭਾ ਤੇ ਮਨੁੱਖਤਾ ਦੀ ਅਮੀਰੀ 'ਚ ਵਾਧਾ ਹੋਵੇਗਾ।

ਕਈ ਵਾਰ ਜਦ ਤੁਸੀਂ ਲੇਖਕ ਹੁੰਦੇ ਹੋਂ ਤਾਂ ਅਕਸਰ ਇਹ ਸਵਾਲ ਵੀ ਲੋਕੀਂ ਪੁੱਛਦੇ ਨੇ ਕਿ ਕੀ ਤੁਹਾਨੂੰ ਪਿਆਰ ਵਿੱਚ ਧੋਖਾ ਮਿਲਿਆ ਸੀ ਜੋ ਤੁਸੀਂ ਲਿਖਣਾ ਸ਼ੁਰੂ ਕਰ ਦਿੱਤਾ ? ਪਤਾ ਨਹੀਂ ਇਹ ਧੋਖਾ ਕੀ ਹੁੰਦਾ ਹੈ। ਮੁਹੱਬਤ ਲੇਖਣ ਦੇ ਇਸ ਹੁਨਰ ਦਾ ਪਾਲਣ-ਪੋਸਣ ਜ਼ਰੂਰ ਕਰਦੀ ਹੈ ਪਰ ਭਾਸ਼ਾ ਦੇ ਸੱਤਰੰਗੇ ਕਬੂਤਰ ਜੱਗ ਦਿਆਂ ਮੰਦਰਾਂ ਤੋਂ ਪਹਿਲਾਂ ਹੀ ਉੱਡਦੇ ਹੁੰਦੇ ਨੇ। ਸੁਖ਼ਨ ਦੀਆਂ ਮੁਰਗਾਈਆਂ ਪਹਿਲਾਂ ਹੀ ਖ਼ਾਬਾਂ ਦੀ ਦਰਿਆਈ 'ਚ ਤਰਦੀਆਂ ਹੁੰਦੀਆਂ।

ਕਵਿਤਾ ਦੀ ਸ਼ੈਲੀ ਅਤੇ ਬਣਤਰ ਕਵੀ ਦੇ ਨਾਲ਼-ਨਾਲ਼ ਹੀ ਪਲ਼ਦੀਆਂ ਹਨ। ਕਿੰਨਾ ਅਣ-ਲਿਖਿਆ ਸਾਹਿਤ ਆਪੋ-ਆਪਣੇ ਰਚਨਹਾਰੇ ਨੂੰ ਖੁੱਲ੍ਹੀਆਂ ਜ਼ਮੀਨਾਂ 'ਤੇ ਪਿਆ ਉਡੀਕ ਰਿਹਾ ਹੁੰਦਾ।

ਮੌਤ ਬਾਰੇ ਵੀ ਸਾਡੇ ਮਨਾਂ ਵਿੱਚ ਬੜੀਆਂ ਅਜੀਬ ਧਾਰਨਾਵਾਂ ਬਿਠਾਈਆਂ ਹੋਈਆਂ ਹਨ। ਮੌਤ ਨੂੰ ਕੋਈ ਮੁਕਾਅ ਜਾਂ ਅੰਤ ਨਾ ਸਮਝੀਏ। ਜੋ-ਜੋ ਸਰੀਰ ਦਾ ਹਿੱਸਾ ਜਿੱਥੋਂ-ਜਿੱਥੋਂ ਆਇਆ ਸੀ, ਉੱਥੇ-ਉੱਥੇ ਚਲਾ ਗਿਆ। ਨਵੇਂ ਨਕਸ਼ਾਂ ਦੇ ਸਨਮੁਖ ਹੋਣ। ਮੌਤ : ਇੱਕ ਮੁਬਾਰਕ ਵਕਤ। ਮੌਤ : ਇੱਕ ਹਸੀਨ ਵਰਤਾਰਾ।

ਕਹਿੰਦੇ ਨਾ ਤਾਂ ਕੋਈ ਮਾਂ ਦੇ ਪੇਟ 'ਚ ਜੰਮਦਾ ਤੇ ਨਾ ਹੀ ਕਬਰਾਂ 'ਚ ਮਰਦਾ ਹੁੰਦਾ। ਮਾਂ-ਬਾਪ ਦਾ ਮੇਲ ਧੁੱਪਾਂ ਦੇ ਓਸ ਤੱਤ, ਜਿਸਦਾ ਜ਼ਿਕਰ ਪਿਛਲੇ ਪੰਨੇ 'ਤੇ ਆਇਆ, ਨੂੰ ਇੱਕ ਹੁਲਾਰਾ ਦਿੰਦਾ। ਇੱਕ ਪਾਕ ਸਾਧਨ ਬਣਦਾ। ਦੂਰ-ਦੂਰ ਦੇ ਪਰਬਤਾਂ ਵਿਚਾਲ਼ੇ ਇੱਕ ਪੁਲ ਬਣਦਾ। ਸੋ, ਸਿਰਜਣਾ ਦਾ ਇਹ ਸਮਾਂ ਬੜਾ ਸ਼ਾਂਤ ਤੇ ਸੁਰੀਲਾ ਹੋਣਾ ਚਾਹੀਦਾ।

ਇਸ ਮੇਲ ਨੇ ਯੁੱਗਾਂ-ਯੁੱਗਾਂ ਨੂੰ ਪ੍ਰਭਾਵਿਤ ਕਰਨਾ ਹੁੰਦਾ।

ਇਸੇ ਮੇਲ 'ਚੋਂ ਭੀੜਾਂ ਵੀ ਜੰਮਦੀਆਂ। ਇਸੇ ਮੇਲ 'ਚੋਂ ਕਰਤਾਰੀ ਮਨੁੱਖ ਵੀ ਜੰਮਦੇ ਨੇ। ਕਾਮ ਕਦੇ ਵੀ ਗੰਦੀ-ਖੇਡ ਕਹਾਉਣ ਦਾ ਹੱਕਦਾਰ ਨਹੀਂ। ਇਹ ਸਾਡੀ 'ਕੱਲੀ-'ਕੱਲੀ ਕੋਸ਼ਿਕਾ ਦਾ ਆਧਾਰ ਹੈ।

ਸੇਕ ਤੋਂ ਊਣਾ, ਸਾਕ ਤੋਂ ਊਣਾ
ਕਾਮ ਹੱਡਾਂ ਨੂੰ ਖਾਵੇ

ਲੱਜਿਆ ਤੇ ਇਖ਼ਲਾਕ 'ਚ ਬੱਝਾ
ਕੌਤਕ ਨਵੇਂ ਰਚਾਵੇ
ਜੰਗਲੀ ਧੁੱਪ ਦੇ ਬੂਟੇ ਉੱਤੋਂ
ਛਣ-ਛਣ ਕਿਰਦਾ ਜਾਵੇ
ਫਿੱਕੀਆਂ ਨੀਲੀਆਂ ਲਹਿਰਾਂ ਉੱਤੇ
ਝੂਟੇ ਖਾਂਦਾ ਆਵੇ।

ਬੰਦਾ ਆਪਣੀ ਸ਼ਕਲ, ਆਪਣਾ ਰੰਗ-ਰੂਪ, ਆਪਣੀ ਤੋਰ, ਆਪਣੀ ਆਵਾਜ਼, ਆਪਣੀਆਂ ਆਦਤਾਂ ਆਪਣੀ ਔਲਾਦ ਨੂੰ ਸਹਿਜ ਸੁਭਾਅ ਹੀ ਦੇ ਦਿੰਦਾ ਹੈ। ਔਲਾਦ ਅੱਗੇ ਆਪਣੀ ਔਲਾਦ ਨੂੰ।

ਇਹ ਸਭ ਚੀਜ਼ਾਂ 'ਚ ਵਹਾਓ ਹੈ। ਉਛਾਲ ਹੈ। ਲੜੀਦਾਰ ਜਾਦੂ ਹੈ।

ਜਗਤ 'ਚੋਂ ਯਕਦਮ ਕੌਣ ਗਾਇਬ ਹੁੰਦਾ ਹੈ? ਕੋਈ ਨਹੀਂ। ਕੁਝ ਵੀ ਕਿਤੇ ਨਹੀਂ ਜਾਂਦਾ।

ਡਲ਼ੀਆਂ, ਰੋੜੇ, ਬੂਟੇ, ਮਾਸ, ਹਵਾ ਸਭ ਰੂਪ ਬਦਲਦੇ ਨੇ।

ਇੰਞ ਥੋੜ੍ਹਾ ਕੋਈ ਮਰਦਾ ਹੁੰਦਾ। ਉਹਦਾ ਉਹ ਪਹਿਲਾਂ ਵਾਲ਼ਾ ਆਕਾਰ ਨਹੀਂ ਦਿਖਾਈ ਦਿੰਦਾ, ਉਂਞ ਤਾਂ ਉਹ ਤੁਰਦਾ, ਭੱਜਦਾ-ਨੱਠਦਾ, ਗੱਲਾਂ ਕਰਦਾ ਹੁੰਦਾ ਹੀ ਹੈ। ਸਾਡੇ ਸਭ ਪੁਰਖੇ ਤੇ ਆਉਣ ਵਾਲੀਆਂ ਸਭ ਨਸਲਾਂ ਸਾਡੇ ਸਰੀਰ ਵਿੱਚ ਬਿਰਾਜਮਾਨ ਨੇ।

ਬਾਬਾ ! ਤੇਰੇ ਚਿਹਰੇ ਦਾ ਲੰਬਾਪਣ, ਤੇਰੀਆਂ ਅੱਖਾਂ, ਤੇਰੀ ਤੋਰ, ਤੇਰੀਆਂ ਨਿੱਕੀਆਂ-ਨਿੱਕੀਆਂ ਹਰਕਤਾਂ ਮੈਂ ਸੰਭਾਲ ਰੱਖੀਆਂ ਨੇ। ਕਹਿਣ ਨੂੰ ਤੂੰ ਮੇਰੇ ਜਨਮ ਤੋਂ ਪਹਿਲਾਂ ਹੀ ਚੱਲ ਵੱਸਿਆ ਸੀ ਪਰ ਭੱਜਿਆ ਤੇਰਾ ਖ਼ੂਨ ਹੀ ਫਿਰਦਾ ਮੇਰੇ ਸਿਰ ਤੋਂ ਮੇਰੇ ਪੈਰਾਂ ਤੱਕ।

ਆਪਾਂ ਕਦੇ ਵੱਖ ਨਹੀਂ ਹੋ ਸਕਦੇ ਬਾਬਾ।
ਆਪਾਂ 'ਕੱਠੇ ਮੇਰੀ ਧੀ ਦੇ ਨਿੱਕੇ-ਨਿੱਕੇ ਪੈਰਾਂ 'ਚ ਨੱਚਿਆ ਕਰਾਂਗੇ।



# ਮਾਂ ਦਾ ਬਾਗ

ਧਰਤੀ ਦੀ ਬੋਲੀ, ਧਰਤੀ ਦੀ ਲਿੱਪੀ, ਧਰਤੀ ਦਾ ਪਹਿਰਾਵਾ, ਧਰਤੀ ਦੇ ਨਾਚ ਜਾਂ ਫਿਰ ਇਉਂ ਕਹਿ ਲਓ ਕਿ ਧਰਤੀ ਦਾ ਪੂਰਾ ਸੱਭਿਆਚਾਰ ਬਾਗਾਂ 'ਚੋਂ ਦੇਖਿਆ ਜਾ ਸਕਦਾ। ਜੰਗਲਾਂ 'ਚੋਂ ਦੇਖਿਆ ਜਾ ਸਕਦਾ। ਤਪਦੇ ਪੱਥਰਾਂ 'ਤੇ ਕੋਈ ਤਿੱਤਲੀ ਨਹੀਂ ਆ ਕੇ ਬਹਿੰਦੀ। ਕੰਕਰੀਟ ਦੇ ਢੇਰਾਂ 'ਤੇ ਕੋਈ ਚਿੜੀ ਵੀ ਖੰਭ ਝਾੜ ਕੇ ਰਾਜ਼ੀ ਨਹੀਂ ਹੁੰਦੀ। ਸਰਸਰੀ ਜਿਹੀ ਨਜ਼ਰ ਤੁਹਾਨੂੰ ਬਾਗਾਂ ਦੇ ਹਾਣ ਦਾ ਨਹੀਂ ਕਰਦੀ। ਬਾਗਾਂ ਦੇ ਕਰਤੱਬ ਦੇਖਣ ਲਈ ਤੁਹਾਨੂੰ ਟਾਹਣੀਆਂ ਬਣ ਕੇ ਲਿਫਣਾ ਪੈਂਦਾ ਹੈ।

ਕਹਿੰਦੇ ਜਿੱਥੋਂ ਤੱਕ ਅੱਖ ਦੀ ਮਾਰ ਹੈ
ਉਹ ਹੀ ਸਾਡੀ ਅਕਲ ਦਾ ਆਧਾਰ ਹੈ
ਜੋ ਜੰਗਲਾਂ ਤੇ ਪਰਬਤਾਂ ਦਾ ਪਿਆਰ ਹੈ
ਓਸੇ ਦੀ ਤੀਖਣਤਾ 'ਚ ਹੁੰਦਾ ਭਾਰ ਹੈ।

ਹਰੇ ਰੰਗ ਦੀ ਅਸੀਮ ਸੱਤਾ ਮੈਂਨੂੰ ਨਿੱਕੇ ਹੁੰਦੇ ਤੋਂ ਹੀ ਆਪਣੇ ਘਰ ਵਿੱਚ ਦੇਖਣ ਨੂੰ ਮਿਲੀ। ਮੈਂਨੂੰ ਮੇਰੀ ਮਾਂ ਨੇ ਹੀ ਸਿਖਾ ਦਿੱਤਾ ਕਿ ਪਰਿੰਦੇ ਰੱਬ ਦੇ ਡਾਕੀਏ ਹੁੰਦੇ ਨੇ। ਜਦ ਵੀ ਘਰੇ ਉੱਗੇ ਵੇਲਾਂ-ਬੂਟਿਆਂ ਵੱਲ ਨਜ਼ਰ ਜਾਂਦੀ ਤਾਂ ਮਾਂ ਕਦੇ ਝੁਮਕਾ ਵੇਲ ਨੂੰ ਹੱਥਾਂ ਦਾ ਸਹਾਰਾ ਦੇ ਕੇ ਕੰਧਾਂ 'ਤੇ ਨੱਚਣਾ ਸਿਖਾ ਰਹੀ ਹੁੰਦੀ। ਕਦੇ ਪਪੀਤਿਆਂ ਦੀ ਛਤਰੀ ਹੇਠਾਂ ਬੈਠੀ ਘਾਹ ਦੀਆਂ ਤਿੜਾਂ ਨੂੰ ਗੀਤ ਸੁਣਾ ਰਹੀ ਹੁੰਦੀ। ਕਦੇ ਮੁਸੰਮੀਆਂ ਨੂੰ ਫਲ਼ਾਂ ਦੇ ਆਉਣ ਦੀ ਤਾਰੀਖ਼ ਪੁੱਛਦੀ ਤੇ ਕਦੇ ਤਾਜ਼ੇ ਤੋੜੇ ਪੇਠਿਆਂ ਨੂੰ ਹੱਥਾਂ ਵਿੱਚ ਇਉਂ ਚੁੱਕੀ ਫਿਰਦੀ ਜਿਵੇਂ ਜਿਊਂਦਾ-ਜਾਗਦਾ ਨਵ-ਜੰਮਿਆ ਜੁਆਕ ਹੋਵੇ।

ਉਹ ਪੰਜ-ਪਤੀਏ ਦੇ ਨਿੱਕੇ ਬੂਟਿਆਂ ਨੂੰ ਮੱਤਾਂ ਦਿੰਦੀ ਨਾ ਥੱਕਦੀ
ਤੇ ਬੁੱਢੇ ਰੁੱਖਾਂ ਕੋਲ਼ੋਂ ਲੰਘਦੀ ਸਿਰ ਢਕ ਲੈਂਦੀ।
ਹੁਣ ਵੀ ਜਦੋਂ ਅਸ਼ੋਕਾ-ਟ੍ਰੀ 'ਤੇ ਰਹਿੰਦੀਆਂ ਚਾਮ-ਚੜਿੱਕਾਂ ਸ਼ਾਮ ਦੇ

ਘੁਸਮੁਸੇ 'ਚ ਬਾਹਰ ਨੂੰ ਉੱਡਦੀਆਂ ਤਾਂ ਮਾਂ ਕੱਦੂਆਂ, ਤੋਰੀਆਂ ਤੇ ਖੀਰਿਆਂ ਦੀਆਂ ਵੇਲਾਂ ਨੂੰ ਧੂੰਆਂ ਕਰ ਰਹੀ ਹੁੰਦੀ ਹੈ। ਪਹਿਲੇ ਤਾਰੇ ਦੀ ਓਟ ਵਿੱਚ ਕਾਹਲ਼ੀ-ਕਾਹਲ਼ੀ ਤੁਰਦੀ ਜਾਂਦੀ ਹੈ।

ਜਾਮਣ ਕੋਲ਼ੇ ਖੜ੍ਹੀ ਮਾਂ ਜਾਮਣ ਵਰਗੀ ਹੀ ਲਗਦੀ ਹੈ।

ਮਾਂ ਦੇ ਬਾਗ ਦੀਆਂ ਅੰਗੂਰੀਆਂ ਸਿਲਵਰ ਓਕ ਦੇ ਟਾਹਣਾਂ ਨੂੰ ਲਿਪਟ ਕੇ ਗੁਲਾਚੀਨ ਦੇ ਬੂਟੇ ਤੋਂ ਉੱਚੀਆਂ ਉੱਠ ਜਾਂਦੀਆਂ ਤੇ ਕੋਠੇ ਨੂੰ ਹੱਥ ਪਾ ਕੇ ਸਾਰੇ ਪਿੰਡ ਨੂੰ ਦੇਖਦੀਆਂ ਨੇ। ਮੋਟੇ ਤੇ ਖੁਰਦਰੇ ਮੁੱਢ ਵਾਲ਼ੇ ਰੁੱਖਾਂ 'ਤੇ ਜਦੋਂ ਨਿੱਕੇ-ਨਿੱਕੇ ਬਲੂੰਘੜੇ ਚੜ੍ਹਨਾ ਸਿੱਖਣ ਖੇਡਦੇ ਨੇ ਤਾਂ ਮਾਂ ਦੀ ਖੁਸ਼ੀ ਦੇਖਣ ਵਾਲ਼ੀ ਹੁੰਦੀ ਹੈ। ਔਲ਼ਿਆਂ ਤੇ ਨਿੰਬੂਆਂ ਦੀ ਰਲ਼ਵੀਂ ਛਾਂ 'ਚ ਚਿੜੀਆਂ, ਤਲੋਰ ਤੇ ਤੋਤੇ ਵੀ ਨੇਮ ਨਾਲ਼ ਉੱਤਰਦੇ ਨੇ।

ਮਿਰਚਾਂ ਦੇ ਅਧਖਿੜ੍ਹੇ ਫੁੱਲ ਬਾਣੀ ਦੇ ਸਲੋਕਾਂ ਵਰਗੇ ਲੱਗਦੇ ਨੇ।

ਕਦੇ ਹਵਾ 'ਚੋਂ ਪਤੰਗੇ ਖਾਂਦੀ ਕਿਸੇ ਚਿੜੀ ਨੂੰ ਕੋਈ ਬਾਜ਼ ਪੰਜੇ 'ਚ ਭਰ ਕੇ ਲੈ ਜਾਂਦਾ। ਕਦੇ ਚਿੜੀਆਂ 'ਕੱਠੀਆਂ ਹੋ ਕੇ ਉਹਨੂੰ ਭਜਾ ਵੀ ਦਿੰਦੀਆਂ। ਅਨੋਖੇ ਦ੍ਰਿਸ਼ਾਂ ਦੀ ਲੜੀ ਕਿਸੇ ਵਕਤ ਨਹੀਂ ਟੁੱਟਦੀ। ਮਾਂ 'ਕੱਲਾ ਸਾਡਾ ਖਿਆਲ ਹੀ ਨਹੀਂ ਰੱਖਦੀ ਸਗੋਂ ਭਾਂਤ-ਭਾਂਤ ਦੀਆਂ ਮੱਕੜੀਆਂ ਤੇ ਤਿੱਤਲੀਆਂ ਨੂੰ ਵੀ ਪਾਲ਼ਦੀ ਹੈ।

ਲਾਹਾ-ਟੋਟਾ ਪਰਖਦੀਆਂ ਉਂਗਲਾਂ ਪੰਛੀਆਂ ਨੂੰ ਦਾਣੇ ਨਹੀਂ ਪਾਉਂਦੀਆਂ ਤੇ ਨਾ ਹੀ ਪੌਤਿਆਂ ਨੂੰ ਛੂਹ ਕੇ ਹਰੀਆਂ ਹੁੰਦੀਆਂ। ਦਰਿਆਦਿਲੀ ਤੇ ਮੁਹੱਬਤ ਦੇ ਕਿੱਸੇ ਅਸਮਾਨਾਂ 'ਚ ਕਿੱਕਲੀ ਪਾਉਂਦੇ ਨੇ। ਤਾਰਿਆਂ ਨਾਲ਼ ਦਾਈਆਂ-ਦੁੱਕੜੇ ਖੇਡਦੇ ਨੇ।

ਸਾਨੂੰ ਸਾਰਿਆਂ ਨੂੰ ਕੁਆਰ-ਗੰਦਲ ਦੇ ਫਾਇਦੇ ਦਸਦੀ, ਫੋੜਿਆਂ-ਫਿੰਸੀਆਂ 'ਤੇ ਪੱਥਰ-ਚੱਟ ਦੇ ਪੱਤੇ ਬੰਨ੍ਹਦੀ ਤੇ ਤੁਲਸੀ ਦਾ ਕਾੜ੍ਹਾ ਬਣਾ ਕੇ ਪਿਆਉਂਦੀ ਹੈ ਕਿਸੇ ਚੰਗੇ ਵੈਦ ਜਿਹੀ ਮਾਂ। ਕਿਆਰੀਆਂ 'ਚ ਡਿੱਗੇ ਗੁੜਹਲ ਦੇ ਫੁੱਲ ਚੁਗਦੀ ਦੇ ਬੁੱਲ੍ਹਾਂ 'ਤੇ ਖੱਖੜੀਆਂ ਦੇ ਰੰਗ ਵਰਗੀ ਮੁਸਕਾਨ ਹੁੰਦੀ ਹੈ, ਜਿਵੇਂ ਮਿੱਟੀ ਦੇ ਕਿਸੇ ਡੂੰਘੇ ਰਾਜ਼ ਦੀ ਭੇਤਣ ਹੋਵੇ।

ਮੈਂ ਤਾਂ ਇਸ ਬਾਗ 'ਚ ਰਾਜਕੁਮਾਰਾਂ ਵਾਂਗੂੰ ਬਹਿ ਕੇ ਬੱਸ ਕਵਿਤਾ ਲਿਖਣੀ ਹੀ ਜਾਣਦਾ ਹਾਂ ਪਰ ਮਾਂ ਨੂੰ ਸਭ ਪਤਾ ਹੈ ਕਿ ਕਿਹੜੀ ਜੜ ਕਦੋਂ ਹਰੀ ਹੋਣੀ ਹੈ ਤੇ ਕਿਹੜੇ ਫੁੱਲ ਨੇ ਕਦੋਂ ਕਿਰਨਾ ਹੈ।

ਜੀ ਕਰਦੈ ਸਾਰੀ ਉਮਰ ਇਸੇ ਆਵਾਜ਼ ਦਾ ਚੋਲ਼ਾ ਪਾਈ ਰੱਖਾਂ
ਜਿਹੜੀ ਇਸ ਬਾਗ 'ਚੋਂ ਲਗਾਤਾਰ ਆਉਂਦੀ ਰਹਿੰਦੀ ਹੈ।

ਜੋ ਜੁੜਿਆ ਸੋ ਭੁਰਨਾ ਵੀ ਹੈ।



# ਸਾਡੀ ਖੁੱਲ੍ਹ ਗਈ ਮੱਥੇ ਦੀ ਨਾੜ

(ਕਿਸੇ ਅੰਗਰੇਜ਼ੀ ਫ਼ਿਲਮ ਦੇ ਡਾਇਲਾਗ ਤੋਂ ਪ੍ਰੇਰਿਤ ਹੋ ਕੇ)

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥

ਮੈਨੂੰ ਉਹ ਵਕਤ ਯਾਦ ਆ ਰਿਹਾ ਜਦੋਂ ਮੈਂ ਮਿਰਗ ਬਣਿਆ ਜੰਗਲਾਂ ਵਿੱਚ ਘੁੰਮਦਾ ਹੁੰਦਾ ਸੀ। ਸਾਡੇ ਝੁੰਡ ਵਿੱਚ ਕਿੰਨੇ ਸਾਰੇ ਮਿਰਗ ਸੀ ਜੋ ਝੀਲਾਂ ਦੀ ਪਰਿਕਰਮਾ ਕਰਦੇ ਹੋਏ ਦੱਖਣ ਵਾਲ਼ੇ ਪਾਸੇ ਨੂੰ ਦੌੜ ਜਾਂਦੇ ਸੀ।

ਇੱਕ ਵਾਰੀ ਮੈਂ ਨਿੱਕਾ ਜਿਹਾ ਕੀਟ ਸੀ ਜੋ ਕਿਸੇ ਪਿੰਡ ਵਿੱਚ ਉੱਗੇ ਹਲਕੇ ਗੁਲਾਬੀ ਤਣਿਆਂ ਵਾਲ਼ੇ ਰੁੱਖਾਂ 'ਤੇ ਰਹਿੰਦਾ ਸੀ। ਕਿੰਨਾ ਵਕਤ ਮੈਂ ਹਿਮਾਲਿਆ ਦੇ ਪੈਰਾਂ ਵਿੱਚ ਪੱਥਰ ਬਣ ਕੇ ਪਿਆ ਰਿਹਾ।

ਮੈਨੂੰ ਪਤਾ ਨਹੀਂ ਕੀ ਕੁਝ ਯਾਦ ਆ ਰਿਹਾ ਹੈ। ਦਿਮਾਗ਼ ਦੀਆਂ ਅਜੀਬ ਤੇ ਡੂੰਘੀਆਂ ਪਰਤਾਂ ਅੰਗੜਾਈ ਲੈ ਰਹੀਆਂ ਨੇ। ਘੁੰਮਦੀ ਹੋਈ ਧਰਤੀ ਮਹਿਸੂਸ ਹੋ ਰਹੀ ਹੈ। ਮੈਨੂੰ ਅੱਜ ਪਹਿਲੀ ਵਾਰ ਗੁਰੂਤਾ-ਬਲ ਦਾ ਅਨੋਖਾ ਅਹਿਸਾਸ ਹੋ ਰਿਹਾ ਹੈ। ਮੈਂ ਆਪਣੀਆਂ ਰਗਾਂ ਵਿੱਚ ਵਗਦੇ ਲਹੂ ਦੇ ਵਹਾਅ ਨੂੰ ਸੁਣ ਸਕਦਾ ਹਾਂ। ਸਰੀਰ 'ਚੋਂ ਨਿੱਕਲਦੀਆਂ ਤਰੰਗਾਂ ਨੂੰ ਜਿਵੇਂ ਮੈਂ ਦੇਖ ਸਕਦਾ ਹਾਂ।

ਮੈਨੂੰ ਆਪਣੀ ਮਾਂ ਦੇ ਦੁੱਧ ਦਾ ਸਵਾਦ ਯਾਦ ਆ ਰਿਹਾ ਹੈ,
ਜਿਵੇਂ ਹੁਣੇ-ਹੁਣੇ ਹੀ ਮੇਰੇ ਮੂੰਹ ਵਿੱਚ ਘੁਲ਼ਿਆ ਹੋਵੇ।

ਮੈਂ ਪੂਰੇ ਬ੍ਰਹਿਮੰਡ ਵਿੱਚ ਫੈਲ ਰਿਹਾ ਹਾਂ। ਪੁਲਾੜ ਨੂੰ ਮਹਿਸੂਸ ਕਰ ਰਿਹਾਂ ਹਾਂ। ਇਹ ਚਟਾਨਾਂ, ਖਣਿਜ, ਧਾਤਾਂ, ਪਾਣੀ, ਤਾਰੇ, ਫ਼ਸਲਾਂ, ਨਿੱਕੇ-ਨਿੱਕੇ ਖੰਭਾਂ ਵਾਲੇ ਕੀੜੇ, ਚੀਤੇ, ਸ਼ਿਕਰੇ; ਮੈਂ ਇਹਨਾਂ ਸਭ ਵਿੱਚ ਉੱਤਰ ਆਇਆ ਹਾਂ। ਇਹ ਕੈਸਾ ਜੋੜ ਹੈ ਜੋ ਮੈਂ ਇਸ ਘੜੀ ਮਹਿਸੂਸ ਕਰ ਰਿਹਾ

ਹਾਂ। ਮੈਂ ਬੱਦਲ ਬਣ ਕੇ ਧਰਤੀ ਉੱਪਰ ਉੱਡਿਆ ਫਿਰਦਾ ਹਾਂ ਤੇ ਉਸੇ ਹੀ ਵਕਤ ਧਰਤੀ 'ਤੇ ਤੁਰ ਵੀ ਰਿਹਾ ਹਾਂ।

ਲਿਚਕਦੇ ਹੋਏ ਹੱਡ ਲਿਸ਼ਕਣ ਲੱਗ ਪਏ ਨੇ।
ਸਦੀਆਂ ਤੋਂ ਬੱਝੀਆਂ ਗੰਢਾਂ ਟੁੱਟ ਗਈਆਂ ਨੇ।

ਰੁੱਖਾਂ ਦੇ ਵੱਡੇ-ਵੱਡੇ ਪੱਤਿਆਂ ਤੇ ਗ੍ਰੰਥਾਂ ਦਿਆਂ ਪੰਨਿਆਂ 'ਚ ਕੋਈ ਅੰਤਰ ਹੀ ਨਹੀਂ ਰਿਹਾ। ਫਟਕੜੀਆਂ ਦੀ ਖਿੱਲ ਵਰਗੀ ਮੇਰੀ ਹੋਂਦ ਸੂਰਜ ਦੀਆਂ ਅੱਖਾਂ 'ਚ ਅੱਖਾਂ ਕਿੰਝ ਪਾ ਰਹੀ ਹੈ? ਇਸ ਤਰ੍ਹਾਂ ਲੱਗ ਰਿਹਾ ਹੈ ਕਿ ਹਰ ਇੱਕ ਚੀਜ਼ ਦੀ ਨਿੱਕੀ ਜਿਹੀ ਹਰਕਤ ਵੀ ਹਰ ਦੂਜੀ ਚੀਜ਼ ਨੂੰ ਪ੍ਰਭਾਵਿਤ ਕਰ ਰਹੀ ਹੈ। ਔਹ ਚੀਕੂਆਂ ਦੇ ਬੂਟੇ ਥੱਲੇ ਖੇਡਦੀਆਂ ਬਿੱਲੀਆਂ ਪੂਰੇ ਆਲ਼ੇ-ਦੁਆਲ਼ੇ ਉੱਤੇ ਅਸਰ ਪਾ ਰਹੀਆਂ ਨੇ। ਪੂਰੇ ਬ੍ਰਹਿਮੰਡ ਵਿੱਚ ਆਪਣੀ ਹੋਂਦ ਦਾ ਡੰਕਾ ਵਜਾ ਰਹੀਆਂ ਨੇ।

ਮੈਨੂੰ ਮਹਿਸੂਸ ਹੋ ਰਿਹਾ ਹੈ ਕਿ ਕੀਤੀਆਂ ਹੋਈਆਂ ਗੱਲਾਂ ਵੀ ਕਿਤੇ ਨਹੀਂ ਜਾਂਦੀਆਂ। ਇੱਥੇ ਹੀ ਕਿਸੇ ਪੇੜ ਦੇ ਸੱਕ 'ਚ ਰਹਿਣ ਲੱਗ ਜਾਂਦੀਆਂ। ਕੋਚਰੀਆਂ ਦੇ ਪਰਾਂ ਥੱਲੇ ਜਾਗਦੀਆਂ ਰਹਿੰਦੀਆਂ।

ਮੈਨੂੰ ਮਨੁੱਖ ਹੋਣ ਦੀ ਤਾਕਤ ਦਾ ਅੰਦਾਜ਼ਾ ਅਤੇ ਆਪਣੇ ਅੰਗਾਂ ਦੀ ਪ੍ਰਾਚੀਨਤਾ ਦਾ ਨਿਵੇਕਲਾ ਤਜਰਬਾ ਹੋ ਰਿਹਾ। ਸਦੀਆਂ ਤੋਂ ਉਹੀ ਰੁੱਖ ਉੱਗਦੇ ਆ ਰਹੇ ਨੇ। ਉਹੀ ਚੰਦ ਚਮਕਦਾ। ਉਹੀ ਮੈਂ।

ਦਰਵੇਸ਼ ਮੁਹੱਬਤ, ਪਾਕ ਨਬਜ਼, ਜੋ ਰੋੜੇ ਸੀ ਮੀਨਾਰ ਬਣੇ
ਮੈਂ ਕਬਰ ਹੋਈ, ਰੂਹ ਸਬਰ ਹੋਈ, ਇਉਂ ਇਸ਼ਕੇ ਦੇ ਆਕਾਰ ਬਣੇ।

ਸਾਰੀ ਧਰਤੀ ਜੁੜੀ ਹੋਈ ਹੈ। ਹੱਦਾਂ ਤਾਂ ਅਸੀਂ ਬਣਾ ਲਈਆਂ। ਸਭ ਕੁਝ ਸਾਂਝਾ ਹੈ। ਇੱਕ ਹੈ। ਗੱਲ ਤਾਂ ੧ੳ 'ਤੇ ਮੁੱਕਣੀ ਹੈ। ਅਸੀਂ ਭਾਵੇਂ ਕਿਸੇ ਹੋਰ ਖਿੱਤੇ 'ਚ ਰਹਿਣ ਵਾਲ਼ੇ ਲੋਕਾਂ ਨੂੰ ਨਫ਼ਰਤ ਨਾਲ਼ ਤੱਕੀਏ ਪਰ ਪਹਾੜਾਂ ਦੇ ਸੇਬ, ਥਲਾਂ ਦੇ ਮਤੀਰਿਆਂ ਨੂੰ ਬਹੁਤ ਪਿਆਰ ਕਰਦੇ ਨੇ। ਉਹਨਾਂ ਨੂੰ ਜਾਣਦੇ ਨੇ।

ਸਾਡੇ ਮਾਲਵੇ ਦੇ ਮਲ੍ਹਿਆਂ ਦੇ ਝਾੜ, ਸਿੱਲ੍ਹੇ ਖੇਤਰਾਂ 'ਚ ਉੱਗਣ ਵਾਲ਼ੇ ਕਾਜੂਆਂ ਦਿਆਂ ਰੁੱਖਾਂ ਨੂੰ ਚਿੱਠੀਆਂ ਪਾਉਂਦੇ ਨੇ। ਅਸੀਂ ਆਪਣੇ ਗੁਆਂਢੀਆਂ ਦਾ ਵੀ ਬੁਰਾ ਸੋਚਦੇ ਹਾਂ।

ਅਸੀਂ ਮਨੁੱਖ ਆਪਣੀ ਤਾਕਤ ਗੁਆ ਰਹੇ ਹਾਂ। ਇਹ ਕਿਸ ਤਰ੍ਹਾਂ ਦੀ ਆਧੁਨਿਕਤਾ ਹੈ? ਇਹ ਕਿਸ ਤਰ੍ਹਾਂ ਦੀ ਤਰੱਕੀ ਹੈ ? ਮੇਰੇ ਖ਼ਿਆਲ ਨਾਲ਼ ਤਰੱਕੀ ਦਾ ਅਸਲ ਅਰਥ ਆਪਣੇ ਅੰਦਰ ਦਾ ਵਿਕਾਸ ਹੈ। ਕੀ ਅਸੀਂ ਕਦੇ ਆਪਣੇ-ਆਪ ਲਈ ਵਕਤ ਕੱਢਿਆ ਹੈ ?

ਅਸੀਂ ਪੂਰਨਮਾਸ਼ੀ ਦੇ ਚੰਦ ਨੂੰ ਨਹੀਂ ਦੇਖਦੇ ਪਰ ਇਹ ਤਾਂ ਸਾਨੂੰ ਦੇਖਦਾ ਹੀ ਹੈ ਨਾ। ਮੈਨੂੰ ਨਹੀਂ ਲਗਦਾ ਕਿ ਅਸੀਂ ਚੰਦ ਤੋਂ ਓਹਲਾ ਕਰ ਕੇ ਤੁਰ ਸਕਦੇ ਹਾਂ ਜਾਂ ਇਸਦੀਆਂ ਰੇਸ਼ਮੀ-ਚਾਨਣੀਆਂ ਤੋਂ ਬਚ ਸਕਦੇ ਹਾਂ। ਹਰ ਕਿਸੇ ਚੀਜ਼ ਵਿੱਚ ਕੋਈ ਨਾ ਕੋਈ ਸੰਕੇਤ ਜ਼ਰੂਰ ਹੈ।

ਅਸੀਂ ਅਜੇ ਵੀ ਆਸਤਕ ਤੇ ਨਾਸਤਕ ਹੋਣ ਦੇ ਸੁਆਲਾਂ 'ਚ ਉਲਝੇ ਹੋਏ ਹਾਂ।

ਅਖੌਤੀ ਆਸਤਿਕਤਾ ਸਿਰਫ਼ ਟੱਲੀਆਂ ਖੜਕਾਉਣ ਤੱਕ ਸੀਮਤ ਹੈ। 'ਇੱਕੋ ਚਾਨਣ' ਦੀ ਕਨਾਤ ਹੇਠ ਵਿਚਰਨ, ਹਿੰਮਤ ਭਰਿਆਂ ਰਾਹਾਂ 'ਤੇ ਤੁਰਨ, ਚੜ੍ਹਦੀ ਕਲਾ 'ਚ ਰਹਿਣ, ਭਾਣਾ ਮੰਨਣ ਨੂੰ ਕੀ ਅਸੀਂ ਆਸਤਿਕਤਾ ਦਾ ਵੱਡ-ਆਕਾਰੀ ਸਰੂਪ ਨਹੀਂ ਮੰਨ ਸਕਦੇ ? ਰੱਬ ਇੱਕ ਚਾਨਣ ਹੀ ਤਾਂ ਹੈ। ਮਹਾਨ ਊਰਜਾ ਹੀ ਤਾਂ ਹੈ। ਇਸ ਚਾਨਣ ਦਾ ਸੇਵਕ ਬਣਨ ਤੋਂ ਇਨਕਾਰ ਕਿਉਂ ? ਅਲੌਕਿਕ ਪਸਾਰੇ ਵੱਲ ਪਿੱਠ ਕਿਉਂ ? ਰੱਬ ਨੂੰ ਹਵਾਵਾਂ, ਪੱਤਿਆਂ, ਪੰਛੀਆਂ ਤੋਂ ਨਿਖੇੜ ਕੇ ਕਿਉਂ ਦੇਖਣਾ ?

'ਹਰਿ ਹਰਿਜਨ ਦੋਇ ਏਕ ਹੈ'

ਅਸੀਂ ਬੱਸਾਂ-ਗੱਡੀਆਂ 'ਤੇ ਤਾਂ ਲਿਖਾ ਲੈਂਦੇ ਹਾਂ ਕਿ 'ਏਹਿ ਭਿ ਦਾਤਿ ਤੇਰੀ ਦਾਤਾਰ' ਪਰ ਰੱਬ ਦੀ ਅਸਲ ਮਿਹਰ ਅੰਦਰੂਨੀ ਹੀ ਹੁੰਦੀ ਹੈ। ਅੰਤਰ ਦਾ ਵਿਕਾਸ। ਆਪਣੇ ਆਪ ਨੂੰ ਜਾਨਣਾ। ਅਮੀਰੀ-ਗਰੀਬੀ, ਊਚ-ਨੀਚ

ਦਾ ਕਾਰਨ ਆਰਥਿਕਤਾ, ਸਮਾਜ, ਭੂਗੋਲ, ਇਤਿਹਾਸ ਨਾਲ਼ ਜੁੜਿਆ ਹੋਇਆ ਹੈ। ਉਸ ਦਾ ਸੂਰਜ ਤਾਂ ਸਭਨਾਂ ਨੂੰ ਇੱਕੋ ਜਿੰਨਾ ਚਾਨਣ ਹੀ ਦਿੰਦਾ ਹੈ।

ਦੁਨੀਆ ਕ੍ਰਿਸ਼ਮਿਆਂ ਨਾਲ਼ ਭਰੀ ਪਈ ਹੈ। ਪ੍ਰੋ. ਸਾਹਿਬ ਸਿੰਘ ਆਪਣੇ ਇੱਕ ਲੇਖ 'ਰੱਬੀ ਕਾਰੀਗਰੀ' ਵਿੱਚ ਲਿਖਦੇ ਨੇ : ਸਮੁੰਦਰ ਵਿੱਚ ਇੱਕ ਮੱਛੀ ਹੈ ਜਿਸ ਨੂੰ 'ਪਿਰੋਸਮ' ਆਖਦੇ ਹਨ। ਜਦ ਇਹ ਮੱਛੀ ਤਰਦੀ ਹੈ, ਇਸ ਦੇ ਸਰੀਰ ਵਿੱਚੋਂ ਇੰਨੀ ਰੌਸ਼ਨੀ ਪੈਦਾ ਹੁੰਦੀ ਹੈ ਕਿ ਤੁਸੀਂ ਜਹਾਜ਼ ਦੇ ਹਨ੍ਹੇਰੇ ਕਮਰੇ ਵਿੱਚ ਬੈਠੇ ਵੀ ਕਿਤਾਬ ਦਾ ਫ਼ਿਕਰਾ ਪੜ੍ਹ ਸਕਦੇ ਹੋ।

ਸਾਡੇ ਮਨੁੱਖਾਂ ਕੋਲ਼ ਵੀ ਕਮਾਲ ਦਾ ਸਰੀਰ ਹੈ। ਪਰ ਇਸ ਨਾਲ਼ ਗੱਲ-ਗੋਸ਼ਟ ਕੌਣ ਰਚਾਵੇ? ਇਹ ਸਰੀਰ ਐਸੇ ਚੁੰਬਕੀਪਣ ਨਾਲ਼ ਚਾਰਜ ਹੋ ਸਕਦਾ ਕਿ ਹਿਮਾਲਿਆ ਦੇ ਖ਼ਤਰਨਾਕ ਜਾਨਵਰ ਵੀ ਤੁਹਾਡੇ ਕੋਲ਼ ਪਾਲਤੂ ਬਣ ਕੇ ਬਹਿ ਜਾਣ। ਇਸਦੀਆਂ ਡੂੰਘਾਣਾਂ ਵਿੱਚ ਲੱਥੇ ਬੰਦਿਆਂ ਕੋਲ਼ ਰਹੱਸਮਈ ਤੇ ਹੈਰਾਨ ਕਰ ਦੇਣ ਵਾਲ਼ੇ ਤਜ਼ਰਬੇ ਹਨ। ਇੱਕ ਅਸੀਂ ਹਾਂ ਜਿਨ੍ਹਾਂ ਨੇ ਭਾਂਤ-ਭਾਂਤ ਦੀਆਂ ਕਰੀਮਾਂ ਅਤੇ ਪਾਊਡਰ ਲਾ-ਲਾ ਕੇ ਸਰੀਰ ਦੀ ਯੁੱਗਾਂ ਪੁਰਾਣੀ ਭਾਸ਼ਾ ਦਾ ਮੂੰਹ-ਮੱਥਾ ਵਿਗਾੜ ਦਿੱਤਾ। ਵੇਲ਼ਾ ਆਵੇਗਾ ਜਦ ਮਨੁੱਖਤਾ ਬੋਲੇਗੀ :

ਸਾਡੀ ਖੁੱਲ੍ਹ ਗਈ ਮੱਥੇ ਦੀ ਨਾੜ
ਤੇ ਖਾਲੀ-ਖਾਲੀ ਹੋ ਗਈ ਹਿੱਕੜੀ
ਸਾਡੇ ਪੋਟਿਆਂ 'ਤੇ ਬੈਠ ਗਈਆਂ ਚਿੜੀਆਂ
ਹੋਰ ਸਾਨੂੰ ਸੁੱਧ ਨਾ ਰਹੀ।



# ਛਾਵਾਂ ਹੱਥ ਸਾਰੰਗੀਆਂ

ਕਵਿਤਾ ਕੀ ਹੈ? ਇਸ ਗੱਲ ਨੂੰ ਲੈ ਕੇ ਅਕਸਰ ਸਾਹਿਤਕ ਹਲਕਿਆਂ ਵਿੱਚ ਬਹਿਸ ਛਿੜੀ ਰਹਿੰਦੀ ਹੈ ਤੇ ਬੜੇ ਸੁਆਲ ਵੀ ਉੱਠਦੇ ਨੇ :

- ਕੀ ਕਵਿਤਾ ਨਿਰੋਲ ਲੋਕ-ਪੀੜਾ ਦਾ ਚਿਤਰਣ ਹੈ?
- ਕੀ ਕਵਿਤਾ ਸਾਡੇ ਤਜਰਬਿਆਂ ਦੀ ਸਾਖੀ ਮਾਤਰ ਹੈ?
- ਕੀ ਕਵਿਤਾ ਵਿਸ਼ੇ ਦੀ ਗੰਭੀਰਤਾ ਨੂੰ ਹੀ ਮੰਨਿਆ ਜਾ ਸਕਦਾ ਹੈ?
- ਕੀ ਕੇਵਲ ਲੈਅ-ਤਾਲ ਨਾਮ ਦੀ ਕੋਈ ਸੁਹਜਾਤਮਿਕ ਚੀਜ਼ ਹੀ ਕਵਿਤਾ ਹੈ?
- ਕੀ ਕਵਿਤਾ ਮਹਿਬੂਬ ਦੇ ਪਿੰਡੋਂ ਉੱਡੀਆਂ ਚਿੜੀਆਂ ਦਾ ਹੀ ਕੋਈ ਰੂਪ ਹੈ?
- ਕੀ ਕਵਿਤਾ ਬ੍ਰਹਿਮੰਡ ਦੀ ਧੁੰਨੀ 'ਚੋਂ ਉੱਠੀ ਕੋਈ ਰਹੱਸਮਈ ਹੂਕ ਹੈ?

ਇਸ ਤਰ੍ਹਾਂ ਦੇ ਸੁਆਲਾਂ 'ਚ ਆਮ ਮਾਨਸਿਕਤਾ ਦਾ ਉਲਝਣਾ ਤੇ ਹੈਰਾਨ-ਪਰੇਸ਼ਾਨ ਹੋਣਾ ਸੁਭਾਵਿਕ ਹੀ ਹੈ। ਸਿਹਤਮੰਦ ਸਾਹਿਤਕ ਹਿਰਦਿਆਂ ਨੂੰ ਪਤਾ ਹੈ ਕਿ ਕਵਿਤਾ ਦਾ ਝੰਡਾ ਫੇਰ ਵੀ ਪਹਿਲਾਂ ਵਾਲ਼ੀ ਅਦਾ ਨਾਲ਼ ਹੀ ਝੂਲੇਗਾ ਚਾਹੇ ਇਹਨਾਂ ਗੋਸ਼ਟੀਆਂ 'ਚੋਂ ਲੱਖ ਨਵੇਂ ਸਿੱਟੇ ਕੱਢ ਲਏ ਜਾਣ।

ਮੈਂ ਸੋਚਦਾਂ ਕਿ ਸਾਡੇ 'ਗੂੜ੍ਹ-ਗਿਆਨੀ' ਮੱਥਿਆਂ ਨੇ ਕਦੇ ਇਹ ਕਿਉਂ ਨਹੀਂ ਮਹਿਸੂਸ ਕੀਤਾ ਕਿ ਕਵਿਤਾ ਹਵਾ ਦੀਆਂ ਤਹਿਆਂ 'ਚ ਬੈਠੀ ਉਹ ਚੀਜ਼ ਹੈ ਜੋ ਅੱਖਰਾਂ ਤੇ ਸ਼ਬਦਾਂ ਦੀਆਂ ਪੁਸ਼ਾਕਾਂ ਤੋਂ ਬਿਨਾਂ ਵੀ ਵਿਚਰ ਸਕਦੀ ਹੈ, ਬਲਕਿ ਵਿਚਰਦੀ ਹੈ। ਸਾਡੇ ਕਵੀ ਕਵਿਤਾ ਦੇ ਉਸ ਆਜ਼ਾਦ ਜਿਹੇ ਆਕਾਰ ਨੂੰ ਆਪੋ-ਆਪਣੀ ਸੂਝ ਦੇ ਝੱਗੇ ਪੁਆ ਦਿੰਦੇ ਨੇ, ਜੋ ਅਕਸਰ ਕਵਿਤਾ ਦੇ ਮੇਚ ਨਹੀਂ ਆਉਂਦੇ।

ਕਵਿਤਾ ਤਾਂ ਇੱਥੇ ਹੈ ਹੀ ਤੇ ਹਮੇਸ਼ਾ ਰਹਿਣੀ ਵੀ ਹੈ, ਭਾਵੇਂ ਅਸੀਂ ਲਿਖੀਏ ਜਾਂ ਨਾ ਲਿਖੀਏ। ਉੱਪਰ ਜਿਨ੍ਹਾਂ ਛੇ ਸ਼੍ਰੇਣੀਆਂ ਦਾ ਜ਼ਿਕਰ ਕੀਤਾ ਗਿਆ ਹੈ, ਕਵਿਤਾ ਵਿੱਚ ਬੇਸ਼ੱਕ ਇਹਨਾਂ 'ਚੋਂ ਕੋਈ ਵੀ ਅੰਸ਼ ਹੋਵੇ; ਪਰ ਸੁਆਲ ਇਹ ਹੈ ਕਿ ਕੀ ਇਹ ਅੰਸ਼ ਬ੍ਰਹਿਮੰਡੀ-ਅਖਾੜੇ ਵਿੱਚ ਆਪਣੀ ਦਿੱਬ-

ਦ੍ਰਿਸ਼ਟੀ ਦੀ ਕੋਈ ਪੈੜ ਛੱਡ ਰਿਹਾ ਹੈ ਤੇ ਮਨੁੱਖੀ ਚੇਤਨਾ ਨੂੰ ਆਪਣੇ ਨਾਲ਼ ਤੋਰਦਾ ਹੋਇਆ ਕਿਸੇ ਖੁੱਲ੍ਹੇ ਮੈਦਾਨ ਵਿੱਚ ਲੈ ਕੇ ਆਉਂਦਾ ਹੈ ਜਿੱਥੇ ਬਿਨਾਂ ਭੇਦ-ਭਾਵ ਦੇ ਸਾਰੇ ਇੱਕੋ ਸਮਤਲ ਜ਼ਮੀਨ 'ਤੇ ਨੱਚ ਸਕਦੇ ਹਨ?

ਜਿਵੇਂ ਮੋਮ ਨਾਲ਼ ਚਿੱਟੇ ਕਾਗਜ਼ 'ਤੇ ਲਿਖੀ ਚਿੱਠੀ ਦਾ ਕੋਈ ਵੀ ਅੱਖਰ ਸਾਨੂੰ ਦਿਖਾਈ ਨਹੀਂ ਦਿੰਦਾ ਤੇ ਇਸ ਨੂੰ ਪੜ੍ਹਨ ਲਈ ਕੋਲ਼ਿਆਂ ਦੇ ਸੇਕ ਨੇੜੇ ਕਰਨਾ ਪੈਂਦਾ ਹੈ। ਇਸੇ ਤਰ੍ਹਾਂ ਹੀ ਕਵਿਤਾ ਨੂੰ ਕਿਸੇ ਭਾਸ਼ਾ ਦੇ ਅੱਖਰਾਂ ਵਿੱਚ ਬੰਨ੍ਹਣ ਤੋਂ ਪਹਿਲਾਂ ਕੀ ਇਹ ਜ਼ਰੂਰੀ ਨਹੀਂ ਕਿ ਉਸ ਨੂੰ ਲੋੜੀਂਦੇ ਸੇਕ ਨੇੜੇ ਕੀਤਾ ਜਾਵੇ?

ਮੈਨੂੰ ਤਾਂ ਲਗਦਾ ਹੈ ਕਿ ਕਵੀ ਨੂੰ ਖ਼ੁਦ ਨੂੰ ਹੀ ਸੇਕ ਦੀ ਇੱਕ ਦਗ਼ਦੀ ਚਾਦਰ ਬਣ ਜਾਣਾ ਚਾਹੀਦਾ ਹੈ। ਫੇਰ ਹੀ ਕਵਿਤਾ ਦੇ ਅਸਲ ਰੂਪ ਦਾ ਉਤਾਰਾ ਛਪ ਕੇ ਸਾਹਮਣੇ ਆਉਂਦਾ ਹੈ।

ਕਵਿਤਾ ਇਸੇ ਚਾਨਣ ਦੇ ਝੱਗੇ ਲੱਭਦੀ ਰਹਿੰਦੀ ਹੈ।

ਮੇਰਾ ਖ਼ਿਆਲ ਹੈ ਕਿ ਕਵਿਤਾ ਦਾ ਮਤਲਬ ਕਿਸੇ ਚੀਜ਼ ਨੂੰ ਉਸ ਚੀਜ਼ ਦੇ ਆਪਣੇ ਰੂਪ ਵਿੱਚ ਹੀ ਦੇਖਣਾ ਹੈ। ਪਾਣੀ ਨੂੰ ਪਾਣੀ ਕਰ ਕੇ ਹੀ ਜਾਣੀਏ। ਇੱਕ ਪਹਾੜ ਨੂੰ ਪਹਾੜ ਵਜੋਂ ਹੀ ਦੇਖੀਏ।

ਕੁਦਰਤ ਦੀ 'ਅਣ-ਤਰਤੀਬੀ ਸਮਰੂਪਤਾ' ਵਿੱਚ ਲੋਹੜਿਆਂ ਦਾ ਬੇ-ਮਿਸਾਲ ਕਾਵਿ ਝਾਤੀਆਂ ਮਾਰਦੈ। ਕਵਿਤਾ ਹੈਰਾਨ ਕਰਦੀ ਹੈ, ਕੁਝ ਪੱਲੇ ਪਾ ਕੇ ਜਾਂਦੀ ਹੈ ਤੇ ਵਾਧੂ ਭਾਰ ਨੂੰ ਸਾਥੋਂ ਖੋਹ ਵੀ ਲੈਂਦੀ ਹੈ। ਇੱਕ ਸਮੇਂ ਕਵਿਤਾ ਤੁਹਾਨੂੰ ਕੀ ਬਖ਼ਸ਼ ਰਹੀ ਹੈ? ਸੁਹਜ, ਗਿਆਨ, ਦਰਦ ਜਾਂ ਆਨੰਦ? ਇਸ ਗੱਲ ਦਾ ਵੀ ਕੋਈ ਨਿਸ਼ਚਤ ਪੈਮਾਨਾ ਨਹੀਂ।

ਕਵਿਤਾ ਆਪਣੇ ਹੱਥਾਂ 'ਚੋਂ ਦਿਓਦਾਰਾਂ ਦੀ ਸਰਸਰਾਹਟ
ਮਹਿਸੂਸ ਕਰ ਲੈਣਾ ਹੈ।
ਕਿਸੇ ਆਕਾਸ਼ੀ ਰੰਗ ਨੂੰ ਧਰਤੀ 'ਤੇ
ਤੁਰਿਆ ਜਾਂਦਾ ਦੇਖਣਾ ਹੈ।

ਮੇਰਾ ਮੰਨਣਾ ਹੈ ਕਿ ਆਈਨਸਟਾਈਨ ਦੀ ਮਸ਼ਹੂਰ ਸਮੀਕਰਣ $E = mc^2$ ਵੀ ਇੱਕ ਮਹਾਨ ਕਵਿਤਾ ਹੀ ਹੈ। ਗਣਿਤ ਜਾਂ ਵਿਗਿਆਨ ਦੇ ਖੇਤਰ ਦੇ ਫਾਰਮੂਲੇ, ਸਮੀਕਰਨਾਂ, ਥਿਊਰਮਾਂ ਕੀ ਕਵਿਤਾ ਨਹੀਂ ਹਨ? ਜਿਸ ਵੇਲ਼ੇ ਆਈਨਸਟਾਈਨ ਉਪਰੋਕਤ ਸਿੱਟੇ 'ਤੇ ਪੁੱਜਾ ਹੋਵੇਗਾ ਕੀ ਉਹ ਅਲੌਕਿਕ ਰੰਗਾਂ 'ਚ ਓਨਾ ਨਹੀਂ ਭਿੱਜਾ ਹੋਣਾ ਜਿੰਨਾ ਮਹਾਂਕਵੀ ਟੈਗੋਰ ਆਪਣੀ ਕੋਈ ਸ਼ਾਹਕਾਰ ਕਵਿਤਾ ਸਿਰਜ ਕੇ ਭਿੱਜਿਆ ਹੋਵੇਗਾ? ਵਾਲਟ ਵਿਟਮੈੱਨ ਦੀਆਂ ਅੱਖਾਂ 'ਚ ਵੀ ਉਹੀ ਪਰਿੰਦੇ ਉੱਤਰੇ ਹੋਣਗੇ ਜਿਹੜੇ ਕਦੇ ਆਰੀਆ ਭੱਟ ਦੇ ਨੇਤਰਾਂ 'ਚ ਉੱਡੇ ਸੀ।

ਲਿਖਣਾ ਸ਼ੁਰੂ ਕਰ ਰਹੇ ਸਾਡੇ ਮੁੰਡੇ-ਕੁੜੀਆਂ ਦੇ ਮਨਾਂ 'ਚ ਇਹ ਵੀ ਬੜਾ ਵੱਡਾ ਵਹਿਮ ਹੈ ਕਿ ਅੰਮ੍ਰਿਤਾ ਪ੍ਰੀਤਮ ਤਾਂ ਸਾਹਿਰ ਦੀਆਂ ਸਿਗਰਟਾਂ ਦੇ ਟੋਟੇ ਪੀ ਕੇ ਹੀ ਲਿਖਦੀ ਸੀ। ਸ਼ਿਵ ਕੁਮਾਰ ਤਾਂ ਸ਼ਰਾਬ ਦੇ ਪਿਆਲੇ ਖੜਕਾ ਕੇ ਹੀ ਕਵਿਤਾ ਰਚਦਾ ਸੀ। ਹੋਰ ਵੀ ਕਿੰਨੀਆਂ ਹੀ ਐਸੀਆਂ ਉਦਾਹਰਨਾਂ ਨੇ। ਮੈਨੂੰ ਇਹ ਤਾਂ ਨਹੀਂ ਪਤਾ ਕਿ ਉਹ ਕਿਹੜੇ ਹਾਲਾਤ ਸੀ ਜਿਨ੍ਹਾਂ ਵਿੱਚ ਇਹਨਾਂ ਨੂੰ ਨਸ਼ੇ ਦੀ ਲੱਤ ਲੱਗੀ। ਮੈਂ ਇਹ ਜ਼ਰੂਰ ਕਹਿ ਸਕਦਾਂ ਕਿ ਸ਼ਿਵ ਨੇ ਲੂਣਾ ਦਾਰੂ ਪੀ ਕੇ ਨਹੀਂ ਲਿਖੀ ਹੋਣੀ। ਵਾਰਿਸ ਨਸ਼ੇ 'ਚ ਧੁੱਤ ਹੋ ਕੇ ਹੀਰ ਨਹੀਂ ਸੀ ਲਿਖ ਸਕਦਾ।

ਪਿਛਲੇ ਸਫ਼ਿਆਂ 'ਤੇ ਵੀ ਇਹ ਗੱਲ ਹੋਈ ਹੈ ਤੇ ਮੈਂ ਹੁਣ ਵੀ ਕਹਿ ਰਿਹਾਂ ਹਾਂ ਕਿ ਕਵਿਤਾ ਦਾ ਮਤਲਬ ਮੈਖ਼ਾਨੇ ਦੇ ਮੇਜ਼ 'ਤੇ ਲੱਗੀ ਘਟੀਆ ਜਿਹੀ ਮਹਿਫ਼ਲ ਨਹੀਂ ਹੁੰਦਾ।

ਲੋਕਾਂ ਦੇ ਮਨਾਂ 'ਚ ਬਣੀ ਕਵੀਆਂ ਦੀ ਉਸ ਛਵੀ ਨੂੰ ਵੀ ਮੈਂ ਪਾਸੇ ਹਟਾਉਣਾ ਚਾਹੁੰਦਾ ਹਾਂ ਕਿ ਉਹ ਮੋਢੇ ਢਿਲਕਿਆ ਜਿਹਾ ਝੋਲ਼ਾ ਲਮਕਾਈ, ਧੱਕੇ ਨਾਲ਼ ਲੋਕਾਂ ਨੂੰ ਕਵਿਤਾ ਸੁਣਾਉਂਦੇ ਫਿਰਦੇ ਨੇ। ਆਥਣੇ ਸ਼ਰਾਬ ਦਾ ਅਧੀਆ ਲੈਂਦੇ ਨੇ, ਘਰਵਾਲੀ ਨਾਲ਼ ਲੜਦੇ ਨੇ। ਗਾਲ਼ਾਂ ਕੱਢਦੇ ਨੇ। ਵਿਆਹੁਤਾ ਜੀਵਨ ਨੂੰ ਗੁਲਾਮੀ ਮੰਨਦੇ ਨੇ।

ਸਾਹਿਤਕਾਰ ਇਹਨਾਂ ਗੱਲਾਂ ਤੋਂ ਨਿਰਲੇਪ ਹੀ ਰਹਿੰਦਾ ਤੇ ਆਪਣਾ ਸੁਲੱਖਣਾ ਸਾਹਿਤ ਰਚ ਕੇ ਤੁਰਦਾ ਬਣਦਾ।

ਮੈਂ ਚਿੱਟਿਆਂ ਪਹਾੜਾਂ 'ਤੇ ਉੱਡਦੀ ਹਵਾ ਹਾਂ
ਮੈਂ ਧਰਤੀ ਦੀ ਰੌਣਕ, ਮੈਂ ਚੜ੍ਹਦੀ ਕਲਾ ਹਾਂ।

ਹਾਂ, ਇੱਕ ਚੜ੍ਹਦੀ ਜਿਹੀ ਉਮਰ ਹੁੰਦੀ ਹੈ ਜਦ ਉਦਾਸੇ ਰਹਿਣ ਦਾ ਆਲਮ ਹੁੰਦਾ। ਘਰ ਦੇ ਮੈਂਬਰਾਂ 'ਚ ਬੈਠਣਾ ਅਜੀਬ ਜਿਹਾ ਲੱਗਦਾ। ਗ਼ਮਾਂ ਦੇ ਗੀਤ ਲਿਖਣ ਨੂੰ ਮਨ ਕਰਦਾ। ਖ਼ੈਰ ! ਉਸ ਵਕਤ ਇੱਕ ਜ਼ਮੀਨ ਤਿਆਰ ਹੋ ਰਹੀ ਹੁੰਦੀ ਹੈ। ਉਹ ਨਕਲੀ ਜਿਹੇ ਦੁੱਖਾਂ ਤੇ ਉਦਾਸੀਆਂ 'ਚੋਂ ਨਿੱਕਲ ਕੇ ਨਵੇਂ ਰੰਗਾਂ ਦੇ ਰੂ-ਬ-ਰੂ ਹੋਣਾ ਬੜਾ ਜ਼ਰੂਰੀ ਹੈ। ਉਦਾਸੀ ਤਾਂ ਇੱਕ ਬੜੀ ਉੱਚੀ ਅਵਸਥਾ ਵੀ ਹੋ ਸਕਦੀ ਹੈ।

ਪੰਜਾਬੀ ਸਾਹਿਤ 'ਚ ਲੰਮੇ ਸਮੇਂ ਤੋਂ ਕੋਈ ਕ੍ਰਿਸ਼ਮਾ ਕਿਉਂ ਨਹੀਂ ਵਾਪਰਿਆ ? ਕਿਤਾਬਾਂ ਦੇ ਨਾਂ ਬੇਹੇ ਫੁੱਲਾਂ ਤੇ ਸੱਥਰਾਂ ਵਰਗੇ ਕਿਉਂ ਹੁੰਦੇ ਨੇ ?

ਕਵੀ ਹੱਸਦਾ-ਖੇਡਦਾ, ਚੁਸਤ-ਫੁਰਤ ਵੀ ਹੋ ਸਕਦਾ ਹੈ। ਦੁੱਖਾਂ ਦੀ ਲਾਸ਼ 'ਤੇ ਬੈਠਾ ਕੋਈ ਸੁਸਤ ਤੇ ਮਰੀਅਲ ਜਿਹਾ ਕਾਂ ਨਹੀਂ। ਆਪਣੇ ਰਾਹ-ਰਸਤੇ ਖ਼ੁਦ ਚੁਣੀਏ। ਜ਼ਰੂਰੀ ਨਹੀਂ ਲਿਖਣਾ ਹੀ ਹੈ। ਚੰਗਾ ਪੜ੍ਹਨਾ, ਲਿਖਣ ਨਾਲੋਂ ਕਿਤੇ ਜ਼ਰੂਰੀ ਹੈ। ਵਿਸ਼ਵ-ਸਾਹਿਤ ਪੜ੍ਹੀਏ। ਕੁਦਰਤ ਹਰ ਪਾਸੇ ਨੱਚ ਰਹੀ ਹੈ।

ਪਿਘਲੇ ਸੋਨੇ ਵਰਗੀਆਂ ਧੁੱਪਾਂ
ਕਿਸੇ ਮਹਾਨ ਕਾਵਿ 'ਚ ਢਲ਼ਨ ਨੂੰ ਤਿਆਰ ਬੈਠੀਆਂ ਨੇ।

ਆਥਣ ਵੇਲੇ ਘਰਾਂ ਨੂੰ ਮੁੜਦੀਆਂ ਮੱਝਾਂ ਦੇ ਖੁਰਾਂ 'ਚੋਂ ਜੋ ਧੂੜਾਂ ਉੱਡਦੀਆਂ ਨੇ, ਉਹਨਾਂ ਵਿੱਚ ਹੀ ਤਾਰਿਆਂ ਦੇ ਘੋੜੇ ਨੱਠਦੇ ਨੇ। ਉਹਨਾਂ ਘੋੜਿਆਂ ਦੀ ਸਵਾਰੀ ਕਰੀਏ। ਅੰਨ੍ਹੀ ਚੁੱਪ ਦੀਆਂ ਖੱਖਰਾਂ ਦੇ ਨੇੜੇ-ਤੇੜੇ ਹੀ ਬਾਜਰੇ ਦੇ ਬੂਰ ਵਰਗੇ ਹਾਸੇ ਵੀ ਉੱਡੇ ਫਿਰਦੇ ਹੁੰਦੇ ਨੇ।

ਸੰਪੂਰਨ ਧਰਤੀ ਸਾਨੂੰ ਉਡੀਕ ਰਹੀ ਹੈ। ਨਿਰੰਜਣੀ ਮਜਲਸਾਂ ਜੁੜੀਆਂ ਹੋਈਆਂ ਨੇ। ਸ਼ਾਹੀ ਮਹਿਫ਼ਲਾਂ ਸੱਜੀਆਂ ਹੋਈਆਂ ਨੇ।

ਛਾਵਾਂ ਹੱਥ ਸਾਰੰਗੀਆਂ
ਧੁੱਪਾਂ ਕਰਨ ਸਰੋਦ।

ਮੌਲਿਕਤਾ ਹੀ ਨਿੱਖਰਵਾਂ ਸੱਚ ਹੈ। ਉਸੇ ਲੇਖਕ ਦਾ ਨਾਮ ਅਮਰ ਹੋਇਆ ਜਿਸ ਨੇ ਆਪਣੀ ਭਾਸ਼ਾ ਆਪ ਘੜੀ। ਉਹਨਾਂ ਫੁੱਲਾਂ ਨੂੰ ਸੁੰਘੀਏ ਜਿੰਨ੍ਹਾਂ ਨੂੰ ਕੋਈ ਨਹੀਂ ਸੁੰਘਦਾ। ਭਾਵੇਂ ਦੁਨਿਆਵੀ ਕੰਮਾਂ-ਕਾਰਾਂ ਦਾ ਆਪਣਾ ਇੱਕ ਮਹੱਤਵ ਹੈ, ਪਰ ਸਾਡੇ ਕੋਲ਼ ਜੰਗਲੀ ਪਗਡੰਡੀਆਂ 'ਤੇ ਇਕੱਲਿਆਂ ਤੁਰਨ ਦਾ ਸਰਦਾਰੀ ਜਿਹਾ ਤਜ਼ਰਬਾ ਵੀ ਹੋਣਾ ਚਾਹੀਦਾ। ਇਹੀ ਵਿਲੱਖਣ ਅੰਦਾਜ਼ ਦੀ ਸ਼ੁਰੂਆਤ ਹੈ।

ਆਪਣੇ ਵਿਚਾਰ ਕਮਾਈਏ। ਅਨੋਖੇ ਤਜ਼ਰਬੇ ਖੱਟੀਏ। ਆਪਣੇ ਪਿੰਡੇ 'ਤੇ ਹੰਢਾਈਏ। ਪਰੌਂਠਿਆਂ ਨਾਲ਼ ਰੱਜ ਕੇ ਭੁੱਖ ਬਾਰੇ ਕਵਿਤਾ ਨਹੀਂ ਲਿਖੀ ਜਾ ਸਕਦੀ। ਮੌਲਿਕਤਾ ਦੀ ਆਪਣੀ ਹੀ ਮੌਜ ਹੈ। ਫ਼ਕੀਰੀ ਹੈ। ਜ਼ਰੂਰੀ ਨਹੀਂ ਹਰ ਵੱਖਰੀ ਚੀਜ਼ ਚੰਗੀ ਹੋਵੇ ਪਰ ਮੌਲਿਕਤਾ ਤੋਂ ਬਿਨਾਂ ਸਮਾਜ ਅੱਗੇ ਕਿਵੇਂ ਤੁਰੇਗਾ? ਬੁਝੀਆਂ ਮੋਮਬੱਤੀਆਂ ਦਾ ਇਕੱਠ ਹੋ ਜਾਵੇਗਾ। ਰੰਗ-ਸੁਰੰਗੇ ਦੀਵੇ ਬਾਲਣੇ ਪੈਂਦੇ ਨੇ। ਊਰਜਿਤ ਲੋਆਂ ਪੈਦਾ ਕਰਨੀਆਂ ਪੈਂਦੀਆਂ।

ਮਸਨੂਈ ਧੁੱਪਾਂ 'ਚ ਵੀ ਕਦੇ ਕੋਈ ਫੁੱਲ ਖਿੜਿਆ? ਗੁੰਗੀਆਂ ਹਨ੍ਹੇਰੀਆਂ ਨੇ ਵੀ ਕਦੇ ਟਿੱਬੇ ਤੋਰੇ ਨੇ? ਝੂਠੀਆਂ ਛਾਂਵਾਂ 'ਚ ਵੀ ਕਦੇ ਜਨੌਰ ਨੱਚੇ ਨੇ? ਆਪਣੇ ਆਪ ਵੱਲ ਪਰਤ ਕੇ ਦੇਖਣਾ ਪਵੇਗਾ ਕਿ ਕਿਤੇ ਅਸੀਂ ਇਹ ਕੁਝ ਤਾਂ ਨਹੀਂ ਕਰ ਰਹੇ :

ਕਬਰਾਂ ਉੱਤੇ ਮੇਲੇ ਲਗਦੇ
ਆਵੇ ਘੱਤ ਵਹੀਰਾਂ
ਹੀਰਾਂ ਮਾਰਨ ਵਾਲ਼ੀ ਦੁਨੀਆ
ਨੱਚ-ਨੱਚ ਗਾਵੇ ਹੀਰਾਂ।



# ਕਿਹੜਾ ਪੰਛੀ ਕੀ ਚੁਗਦੈ

ਤਾਰੇ ਅਸਮਾਨਾਂ ਦਾ ਸਾਹਿਤ ਹੁੰਦੇ ਨੇ। ਸਾਡੇ ਸਾਹਿਤ ਦੇ ਨਕਸ਼ੇ ਵੀ ਤਾਰਿਆਂ ਦੀ ਫ਼ਕੀਰੀ ਨੂੰ ਸੰਬੋਧਿਤ ਹੋਣ। ਉੱਚਿਆਂ ਪਹਾੜਾਂ ਤੇ ਨੀਲੀਆਂ ਨਦੀਆਂ ਨੂੰ। ਕਾਮੇ ਬੰਦਿਆਂ ਦੇ ਮੁਬਾਰਕ ਹੱਥਾਂ ਨੂੰ। ਕੰਨਾਂ ਦਿਆਂ ਕਾਂਟਿਆਂ ਨੂੰ। ਹਰੀਆਂ ਗੰਦਲਾਂ ਤੇ ਸਰਕੜਿਆਂ ਦੀ ਨਿਰਲੇਪਤਾ ਨੂੰ।

ਸਾਹਿਤ ਮਿੱਟੀ ਵਾਂਗ ਭੁਰਭੁਰਾ ਤੇ ਚਟਾਨਾਂ ਵਾਂਗ ਦਲੇਰ ਹੋਵੇ।
ਗੂੜ੍ਹੇ-ਹਰੇ ਤੇ ਸਿੱਲ੍ਹੇ ਹਨ੍ਹੇਰੇ ਜਿੰਨਾ ਖ਼ੁਸ਼ਬੂਦਾਰ।

ਚੰਗਾ ਸਾਹਿਤ ਆਪਣੇ ਆਪ ਵਿੱਚ ਤਾਕਤ ਤੇ ਖ਼ੁਸ਼ੀ ਦਾ ਸਮੁੰਦਰ ਹੁੰਦਾ ਹੈ। ਉਹ ਭੀੜਾਂ ਵਿੱਚ ਵੀ ਜਗਦਾ ਹੈ। ਸੰਕਟ ਵਿੱਚ ਵੀ ਹੱਸਦੈ। ਕੱਚੀ ਕੁਟੀਆ ਵਿੱਚ ਵੀ ਚਾਨਣ ਦੇ ਫੁੱਲ ਖਿੜ ਜਾਂਦੇ ਨੇ। ਜੁਲਾਹਿਆਂ ਦੀਆਂ ਖੱਡੀਆਂ ਵੀ ਮੱਕਾ ਬਣ ਜਾਂਦੀਆਂ।

ਚੰਗਾ ਸਾਹਿਤ ਕੀੜੀਆਂ ਦਾ ਧਰਮ ਹੈ।
ਜਨੌਰਾਂ ਦੀ ਆਰਾਧਨਾ ਹੈ।

ਐਸੇ ਕਾਵਿ 'ਚੋਂ ਨਿਵੇਕਲੇ ਤਣਿਆਂ ਦੀ ਵਾਸ਼ਨਾ ਉੱਠਦੀ ਹੈ। ਇਹ ਸਾਰੀ ਦੁਨੀਆ ਨੂੰ ਉਸ ਤਰ੍ਹਾਂ ਦੇਖਦਾ ਹੈ ਜਿਵੇਂ ਖੰਭ ਫੈਲਾ ਕੇ ਉੱਡਦੇ ਜਾਂਦੇ ਪੰਛੀ ਉੱਪਰੋਂ ਦੇਖਦੇ ਹੋਣਗੇ। ਅਸਮਾਨ ਦਾ ਨੀਲਾਪਣ ਆਪਣੇ ਸਹੀ ਅਰਥਾਂ 'ਚ ਉੱਭਰ ਕੇ ਆਉਂਦਾ।

ਦਿਲ-ਢਾਹੂ ਗੱਲਾਂ ਦੀ ਸਾਹਿਤ ਵਿੱਚ ਕੋਈ ਜਗ੍ਹਾ ਨਹੀਂ ਹੁੰਦੀ। ਸਾਹਿਤ ਨੂੰ ਜਾਪੁ ਸਾਹਿਬ ਚੰਗਾ ਲਗਦਾ। ਧਰਤੀ ਦੀ ਬਾਤ ਚੰਗੀ ਲਗਦੀ ਹੈ। ਬਾਜ਼ਾਂ ਦਾ ਹੁਸਨਾਕ ਪਿੰਡਾ ਚੰਗਾ ਲਗਦੈ।

ਸਹਿਜਤਾ ਨਾਲ ਕੀਤੀ ਹਰ ਗੱਲ ਸਾਹਿਤਕ ਹੈ। ਘਰਾਂ ਦੇ ਵਿਹੜਿਆਂ

ਦੀਆਂ ਮਿੱਠੀਆਂ ਤੇ ਨਿੱਕੀਆਂ-ਨਿੱਕੀਆਂ ਗੱਲਾਂ 'ਚੋਂ ਗੀਤ ਨਿੱਕਲ ਆਉਂਦੇ ਨੇ:

ਦੋ ਮੰਜੀਆਂ ਤੇ ਇੱਕ ਜੰਗਲਾ ਵੇ ਬਾਬਲਾ
ਸੁਰਗਾਂ ਤੋਂ ਸੋਹਣਾ ਤੇਰਾ ਬੰਗਲਾ ਵੇ ਬਾਬਲਾ।

ਸ਼ਬਦ ਉਹੀ ਜੋ ਵਕਤ ਆਉਣ 'ਤੇ ਤੀਰਾਂ ਦੀਆਂ ਤੰਦੀਆਂ ਬਣ ਜਾਣ। ਜ਼ੁਲਮ 'ਤੇ ਭਾਰੇ ਪੈਂਦੇ ਰਹਿਣ। ਨਹੀਂ ਤਾਂ ਪਾਣੀਆਂ ਸੰਗ ਵਹਿੰਦੇ ਰਹਿਣ।

ਜੇ ਸਾਹਿਤ ਦਾ ਮਣਕਾ ਕਿਤੇ ਫਿਰਤੂ ਪੈਰਾਂ ਨਾਲ ਖਹਿ ਜਾਵੇ ਤਾਂ ਸਾਹਿਤ ਚੋਟੀ 'ਤੇ ਬੈਠ ਕੇ ਤਾਰਿਆਂ ਦੇ ਗੀਟੇ ਖਿਲਾਰਦਾ ਹੈ। ਐਸੇ ਸਾਹਿਤ ਦੇ ਰਚੇਤਾ ਨੂੰ ਦੁਨੀਆ ਭਰ ਦੇ ਮਹਾਨ ਰੁੱਖ ਆਪਣੇ ਕੋਲ਼ ਸੱਦਣ ਲਈ ਉਤਾਵਲੇ ਹੋ ਜਾਂਦੇ ਨੇ।

ਹੇ ਮਾਲਕ ! ਮੇਰੇ ਤਨ 'ਤੋਂ ਜੰਗਲੀ ਮਿੱਟੀ ਝੜਦੀ ਕਰ ਦੇ।

ਕਈ ਕਵਿਤਾਵਾਂ ਬਿਨ ਕਾਗਜ਼ਾਂ-ਕਲਮਾਂ ਤੋਂ ਲਿਖੀਆਂ ਜਾਂਦੀਆਂ। ਕਿਰਸਾਨ ਜੋ ਤੜਕੇ ਸੂਰਜ ਨੂੰ ਜਗਾਉਂਦਾ ਤੇ ਧੁੱਪਾਂ 'ਚ ਜ਼ੋਰ ਮਾਰਦਾ। ਹਵਾ ਬਣ ਕੇ ਉਹਨਾਂ ਲੋਟੂਆਂ ਦੇ ਘਰਾਂ 'ਚ ਵੀ ਸਾਹ ਵੰਡਦਾ ਜਿਹੜੇ ਉਹਦੇ ਖ਼ੂਨ ਵਿੱਚ ਆਪਣੀਆਂ ਦਾਲ਼ਾਂ ਰਿੰਨ੍ਹਦੇ ਨੇ।

ਕਿਰਸਾਨ ਕੇਵਲ ਫ਼ਸਲਾਂ-ਬੂਟਿਆਂ ਦੀ ਹੀ ਖੇਤੀ ਨਹੀਂ ਕਰਦਾ, ਕਿਰਸਾਨ ਵਿਚਾਰਾਂ ਦੀ ਖੇਤੀ ਵੀ ਕਰਦਾ।

ਅੰਤਾਂ ਦਾ ਉਸਾਰੂ। ਵੱਟਾਂ ਪਾਉਂਦਾ। ਸਰਬੋਤਮ ਸ਼ਾਇਰ।

ਉਹਦੀ ਢੂਹੀ ਉੱਤੇ ਚੋਂਦਾ ਮੁੜ੍ਹਕਾ ਵਿਸ਼ਵ ਦੀਆਂ ਮਹਾਨ ਕਵਿਤਾਵਾਂ 'ਚੋਂ ਇੱਕ ਹੈ। ਸਮਿਆਂ ਨੇ ਉਹਨੂੰ ਉਜੱਡ, ਗੰਵਾਰ, ਬੁਝੜ ਜਾਂ ਖਾੜਕੂ ਕਿਹਾ ਪਰ ਉਹ ਤਾਂ ਸਿੱਟਿਆਂ ਉੱਤੋਂ ਉੱਡੀਆਂ ਚਿੜੀਆਂ ਨਾਲ਼ ਆਪ ਵੀ ਉੱਡਦਾ।

ਸਿਆੜ ਕੱਢਦੇ ਕਿਰਸਾਨ ਨੂੰ ਤੁਸੀਂ ਕਵਿਤਾ ਲਿਖਣੀ ਸਿਖਾਓਂਗੇ ? ਉਹ ਤੁਹਾਡੇ ਕਾਫ਼ੀਏ-ਰਦੀਫ਼ਾਂ ਨੂੰ ਘੁੱਗੀਆਂ-ਗਟਾਰਾਂ ਬਣਾ ਕੇ ਉਡਾ ਦੇਵੇਗਾ ।

ਚਾਦਰਾਂ ਕੱਢਦੀਆਂ, ਦਰੀਆਂ ਖੇਸ ਬੁਣਦੀਆਂ, ਦੇਹਲ਼ੀਆਂ ਲਿੱਪਦੀਆਂ, ਸਾਗ ਰਿੰਨ੍ਹਦੀਆਂ ਮਾਈਆਂ ਨੇ ਸਾਡੀ ਇਸ ਕਿਤਾਬੀ ਕਵਿਤਾ ਦਾ ਆਚਾਰ ਪਾਉਣਾ?

ਮੇਰੀਆਂ ਅੱਖਾਂ ਦੇ ਵਿੱਚ ਤੂੰ ਪਾ ਅੱਖਾਂ
ਮੈਂ ਬੀਬਾ ਪੁੱਤ ਕਿਰਸਾਨ ਦਾ ਹਾਂ
ਮੇਰੇ ਬਾਪ ਦੀ ਕਲਗੀ ਟੁੱਕਣ ਜੋ
ਸਭ ਟਿੱਡੀਆਂ ਨੂੰ ਮੈਂ ਜਾਣਦਾ ਹਾਂ।

ਕੀ ਕੁਦਰਤ ਤੋਂ ਵੱਡਾ ਧਾਰਮਿਕ ਗ੍ਰੰਥ ਕਿਤੇ ਹੋਰ ਹੈ ? ਗੁੰਬਦਾਂ ਦੀਆਂ ਗੋਲ਼ਾਈਆਂ ਨੂੰ ਹੀ ਧਾਰਮਿਕਤਾ ਦਾ ਆਧਾਰ ਮੰਨਣ ਵਾਲ਼ਿਆਂ ਨੂੰ ਪਤਾ ਹੋਣਾ ਚਾਹੀਦਾ ਕਿ ਧੁੱਪਾਂ ਵੀ ਧਾਰਮਿਕ ਹੁੰਦੀਆਂ ਨੇ । ਚਹੁੰ ਕੰਨੀਓਂ ਸੰਪੂਰਨ।

ਆਖਦੇ ਨੇ ਕਿ ਹਰ ਚੀਜ਼ ਆਪਣਾ ਇਤਿਹਾਸ ਲਿਖਣ ਵਿੱਚ ਰੁੱਝੀ ਹੋਈ ਹੈ । ਮਹਾਨ ਪਰਬਤਾਂ ਤੋਂ ਖਿਸਕਦੀਆਂ ਚਟਾਨਾਂ, ਪਰਬਤਾਂ 'ਤੇ ਝਰੀਟਾਂ ਛੱਡ ਜਾਂਦੀਆਂ ਨੇ ।

ਕਣੀਆਂ ਪੱਥਰਾਂ 'ਤੇ ਡੱਬ ਜਿਹੇ ਪਾ ਜਾਂਦੀਆਂ ਨੇ ਜਾਂ
ਕੰਧਾਂ 'ਤੇ ਕੁਝ ਲਿਖ ਜਾਂਦੀਆਂ ਨੇ ।

ਧਰਤੀ ਅਣਗਿਣਤ ਤਰ੍ਹਾਂ ਦੇ ਹਸਤਾਖ਼ਰਾਂ ਨਾਲ ਭਰੀ ਪਈ ਹੈ ।

ਕੀ ਤੁਹਾਨੂੰ ਨਹੀਂ ਲਗਦਾ ਕਿ ਸਾਹਿਤ ਵਿੱਚ ਇਹਨਾਂ ਡੱਬਾਂ ਤੇ ਝਰੀਟਾਂ ਦੇ ਅਨੁਵਾਦ ਲਈ ਵੀ ਕੋਈ ਰਾਖਵਾਂ ਥਾਂ ਹੋਣਾ ਚਾਹੀਦਾ ਹੈ? ਕੀ ਲੰਘੀ ਵਿਸਾਖੀ ਤੋਂ ਬਾਅਦ ਖਿੜੇ ਜਾਮਣ ਦੇ ਫੁੱਲ, ਸਾਹਿਤ ਵਿੱਚ ਨਹੀਂ ਖਿੜ ਸਕਦੇ?

ਕੀ ਸਰ੍ਹੋਂਆਂ ਦੇ ਸਿਰ ਗੁੰਦਣ ਵੇਲੇ ਧੁੱਪ ਬੁੱਲ੍ਹਾਂ ਵਿੱਚ ਜੋ ਕੁਝ ਬੋਲਦੀ ਹੈ, ਉਸ ਨੂੰ ਕਾਗਜ਼ 'ਤੇ ਉਤਾਰਨ ਦਾ ਹੀਆ ਕੋਈ ਨਹੀਂ ਕਰ ਸਕਦਾ? ਕੀ ਚਾਨਣ ਦੇ ਘੁੱਗੂ-ਘੋੜੇ ਕਿਤਾਬਾਂ 'ਚ ਨਹੀਂ ਨੱਚ ਸਕਦੇ? ਕੀ ਸਾਕੀਆਂ-ਸ਼ਰਾਬਾਂ ਤੇ ਬੇਵਫ਼ਾਈਆਂ ਦਾ ਨਾਮ ਹੀ ਸਾਹਿਤ ਹੈ?

ਜਦੋਂ ਵੀ ਕਿਸੇ ਨੇ ਚੋਂਦੀਆਂ ਧੁੱਪਾਂ ਨੂੰ ਵਰਕਿਆਂ 'ਤੇ ਦਰਜ ਕੀਤਾ ਤਾਂ ਇਹ ਪ੍ਰਾਚੀਨ ਸੰਸਕ੍ਰਿਤੀ, ਇਹ ਨੱਗਰ-ਖੇੜੇ, ਇਹ ਬਾਗ, ਇਹ ਤਲਾਅ ਤੇ ਇਹ ਜੰਗਲ ਇੱਕੋ ਸੁਰ ਵਿੱਚ ਇਕੱਠੇ ਬੋਲੇ :

ਅਸੀਂ ਤੇਰਾ ਸਵਾਗਤ ਕਰਦੇ ਹਾਂ ਜਿਓਣ ਜੋਗਿਆ।

ਰਾਤ ਨਾਲ ਬਾਤ, ਬਾਤ ਨਾਲ ਝਾਤ, ਝਾਤ ਨਾਲ ਮਾਤ ਜੋੜ ਕੇ ਜਾਂ ਮਹਿਜ਼ ਕਾਫ਼ੀਏ ਮਿਲਾ ਕੇ ਕੁਝ ਨਹੀਂ ਹੋਣ ਲੱਗਾ।

ਅਸਲੀ ਗੀਤ ਤਾਂ ਮਿੱਟੀ 'ਚ ਦੱਬੇ ਪਏ ਨੇ।
ਦਰੱਖ਼ਤਾਂ 'ਤੇ ਛਾਲਾਂ ਮਾਰ ਰਹੇ ਨੇ।

ਜੇ ਕੁਝ ਗਾਉਣ ਹੀ ਲੱਗੇ ਹੋ ਤਾਂ ਸੱਪ ਦੀ ਕੁੰਜ ਨੂੰ ਗਾਓ। ਅੱਕਾਂ ਅਤੇ ਕਪਾਹਾਂ ਦੇ ਫੁੱਲਾਂ ਨੂੰ ਗਾਓ। ਪਿੱਪਲਾਂ ਦੇ ਪੱਤਿਆਂ ਨੂੰ ਗਾਓ ਜਿਨ੍ਹਾਂ ਨੂੰ ਹਜ਼ਾਰਾਂ ਬੋਲੀਆਂ ਕੰਠ ਨੇ। ਸਾਹਿਤ ਸਭਾਵਾਂ ਦੀਆਂ ਮੀਟਿੰਗਾਂ 'ਚ ਦੋ ਸਮੋਸੇ ਖਾ ਕੇ ਚਾਰ ਗ਼ਮ ਦੀਆਂ ਗ਼ਜ਼ਲਾਂ ਸੁਣਾਉਣਾ ਹੀ ਸਾਹਿਤਕਾਰ ਹੋਣਾ ਨਹੀਂ ਹੁੰਦਾ।

ਸਾਹਿਤਕਾਰ ਧੁੱਪ ਦੇ ਰੰਗਾਂ ਦਾ ਵਿੱਖਿਆਕਾਰ ਹੁੰਦਾ ਹੈ।

ਉਸ ਨੂੰ ਪਤਾ ਹੁੰਦਾ ਕਿ ਕਿਹੜਾ ਪੰਛੀ ਕੀ ਚੁਗਦੈ ਤੇ ਕਿੱਥੇ ਬਹਿੰਦੈ। ਫੁੱਲਾਂ-ਫ਼ਸਲਾਂ ਦੇ ਨਾਲ ਸਾਹਿਤ ਵੀ ਉਸੇ ਹੀ ਸੂਰਜ ਥੱਲੇ ਪੱਕਦੈ। ਉੱਡਿਆ ਧਰਤੀ 'ਤੇ ਵੀ ਜਾ ਸਕਦਾ। ਤੁਰਿਆ ਅਸਮਾਨਾਂ 'ਤੇ ਵੀ ਜਾ ਸਕਦਾ। ਚੰਗਾ ਸਾਹਿਤ, ਪੜ੍ਹਨ ਵਾਲ਼ੇ ਨੂੰ ਨਿਵੇਕਲੀ ਧਰਤ 'ਤੇ ਲੈ ਜਾਂਦਾ।

ਬਾਬਾ ਨਾਨਕ, ਜਿਸ ਨੇ ਹਵਾਵਾਂ 'ਚ ਸੁੱਤਾ ਰੇਸ਼ਮ ਜਗਾਇਆ। ਉਨੀਂਦੇ ਥਲਾਂ ਨੂੰ ਹਿੱਕ ਨਾਲ਼ ਲਾ ਕੇ ਥਾਪੜਿਆ। ਜੀਹਦੇ ਪੈਰਾਂ ਨੇ ਧਰਤੀ

ਦੀ ਗੋਲ਼ਾਈ ਤੱਕੀ। ਜਿਹੜਾ ਪਰਬਤਾਂ ਨੂੰ ਸਰ ਕਰਦਾ ਰਿਹਾ ਤੇ ਫਿਰ ਪਾਣੀ 'ਚ ਘੁਲ਼ ਕੇ ਮੈਦਾਨਾਂ ਵਿੱਚ ਆਉਂਦਾ ਰਿਹਾ। ਅਚਾਨਕ ਮੇਰਾ ਧਿਆਨ ਉਸ ਦੀ ਦਰਵੇਸ਼-ਦਿਲਰੁਬਾ ਰਚਨਾ ਦੀਆਂ ਇਹਨਾਂ ਪਰਮ-ਪੰਕਤੀਆਂ ਵੱਲ ਚਲਾ ਗਿਆ ਹੈ :

ਗਗਨ ਮੈ ਥਾਲੁ ਰਵਿ ਚੰਦ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ
ਕੈਸੀ ਆਰਤੀ ਹੋਈ ਭਵਖੰਡਨਾ ਤੇਰੀ ਆਰਤੀ
ਅਨਹਤਾ ਸਬਦ ਵਾਜੰਤ ਭੇਰੀ ॥ ਰਹਾਉ ॥

ਸ਼ਾਇਦ ਇਸੇ ਨੂੰ ਕਹਿੰਦੇ ਨੇ ਸਮੇਂ ਤੋਂ ਪਾਰ ਦਾ ਲਿਖਣਾ। ਸਮਾਂ? ਵੈਸੇ ਸਮਾਂ ਕੀ ਹੁੰਦਾ? ਸਮਾਂ ਮੈਂਨੂੰ ਕਦੇ ਬੀਤਦਾ ਮਹਿਸੂਸ ਨਹੀਂ ਹੁੰਦਾ। ਹਮੇਸ਼ਾ ਇੱਕ ਖਲੋਤੀ ਚੀਜ਼ ਵਰਗਾ ਲੱਗਿਆ। ਧੁੰਦ ਵਾਂਗ ਵਿਆਪਕ ਪਸਾਰੇ ਵਿੱਚ ਇੱਕੋ ਬਲਵਾਨ ਹੋਂਦ ਨਾਲ ਪਸਰਿਆ ਹੋਇਆ।

ਕਦੇ ਵੀ ਸਮੇਂ ਨੂੰ ਵਰਗਾਂ ਵਿੱਚ ਨਹੀਂ ਵੰਡਿਆ ਜਾ ਸਕਦਾ, ਪਰ ਅਸੀਂ ਵੰਡ ਲੈਂਦੇ ਹਾਂ। ਜੋ ਹੈ ਅੱਜ ਹੈ। ਪਹਿਲਾਂ ਵੀ ਅੱਜ। ਅੱਜ ਵੀ ਅੱਜ। ਕੱਲ੍ਹ ਵੀ ਅੱਜ। ਸਭ ਕੁਝ ਅਸਲੋਂ ਤਾਜ਼ਾ ਹੈ।

ਅਲੱਗ-ਅਲੱਗ ਆਕਾਰ ਲੈਂਦਾ ਧੂੰਆਂ ਹੈ।
ਇਹ ਜੱਗ ਧੂੰਏ ਦਾ ਪਹਾੜ।



# ਮਿੱਟੀ ਦੀਆਂ ਡਲ਼ੀਆਂ

ਹੱਡਾਂ ਵਿਚਾਲੀ ਧਰਤੀ ਫੇਰ ਆਕਾਰ ਲਵੇਗੀ। ਸਾਹ ਜੋ ਹਵਾ ਵਿੱਚ ਗੁੰਮ ਗਏ, ਫੇਰ ਜੁੜ ਜਾਣਗੇ। ਖੱਲਾਂ ਨੱਚਣਗੀਆਂ, ਚਮੜੀ ਲਿਸ਼ਕੇਗੀ ਤੇ ਰੇਤੇ ਇੱਕ ਵਾਰੀ ਫੇਰ ਉੱਡਣਗੇ।

ਐਤਕੀਂ ਵੀ ਤੋਤਿਆਂ ਨੇ ਪੀਲਾਂ ਨਹੀਂ ਪੱਕਣ ਦੇਣੀਆਂ। ਮਨੁੱਖਤਾ ਫੇਰ ਹੱਸੇਗੀ। ਲੋਕਾਈ ਤੌੜਿਆਂ-ਤਪਲ਼ਿਆਂ ਵੱਲ ਪਰਤੇਗੀ। ਕੋਈ ਵਣਾਂ ਵਿੱਚ ਘੁੰਮੇਗਾ ਅਤੇ ਫੇਰ ਆਲ਼ੇ-ਦੁਆਲ਼ੇ ਨੂੰ ਨਿਹਾਰੇਗਾ।

ਪੌਣਾਂ ਆਪਣੀਆਂ ਝਬੂਲੀਆਂ ਲਾਹ ਕੇ ਪੱਤਿਆਂ ਉੱਤੇ ਟੰਗਣਗੀਆਂ।
ਕੋਈ ਫੇਰ ਉਹਨਾਂ ਨੂੰ ਚੁਰਾ ਕੇ ਨੱਸੇਗਾ।
ਫੇਰ ਅਦਭੁਤ ਚੋਰੀਆਂ ਹੋਣਗੀਆਂ।

ਅਸਲੀ ਜਨਮ ਦਿਨ ਤਾਂ ਓਸ ਦਿਨ ਹੀ ਆਵੇਗਾ ਜਦੋਂ ਇਹ ਲੱਗਣ ਲੱਗਾ ਕਿ ਤਾਰੇ ਕਿਸੇ ਅਣਜਾਣ ਦੇਸ ਦੇ ਬਾਸ਼ਿੰਦੇ ਨਹੀਂ ਹੁੰਦੇ ਤੇ ਹਿਰਨਾਂ ਦੇ ਸਿੰਗਾਂ 'ਤੇ ਬੈਠੀ ਆਵਾਰਗੀ ਕਦੇ ਸਾਡੇ ਹਿੱਸੇ ਵੀ ਆਈ ਸੀ। ਜਦੋਂ ਪੈਰਾਂ ਨੂੰ ਕਿਸੇ ਪਿਛਲੇ ਸਫ਼ਰ ਦਾ ਕਿੱਸਾ ਸੁਨਾਉਣ ਲਈ ਆਖਿਆ ਜਾਵੇਗਾ ਤੇ ਮਨੁੱਖ ਹੋਣ ਦਾ ਜਸ਼ਨ ਮਨਾਇਆ ਜਾਵੇਗਾ। ਲਹੂ ਜਾਗੇਗਾ ਤਾਂ ਖੋਪੜ ਗੂੰਜਣਗੇ। ਡੱਗੇ ਫੇਰ ਵੱਜਣਗੇ।

ਦੂਰ ਕਿਸੇ ਬੰਨੇ ਬਲ਼ਦੀਆਂ ਅੱਖਾਂ ਵਿੱਚ ਫੁਸਫੁਸਾਹਟ ਹੋਵੇਗੀ:

ਧਰਤ ਨੂੰ ਸ਼ਰਮ ਕਾਹਦੀ, ਗਗਨ ਨੂੰ ਸੋਗ ਕਾਹਦਾ
ਹਵਾ ਨੂੰ ਫ਼ਿਕਰ ਕੈਸਾ, ਵਣਾਂ ਨੂੰ ਰੋਗ ਕਾਹਦਾ?

ਇਹ ਦੁਨੀਆ ਵੱਡੀਆਂ-ਵੱਡੀਆਂ ਤਬਾਹੀਆਂ ਦੇ ਕਿੱਸਿਆਂ 'ਚੋਂ ਵੀ ਉੱਭਰ ਆਉਂਦੀ ਹੈ। ਬਰੂਦ ਨਾਲ਼ ਢਕ ਗਈ ਧਰਤੀ 'ਤੇ ਫੇਰ ਘਾਹ ਉੱਗ ਆਉਂਦਾ। ਮਦਰੱਸਿਆਂ ਦੀ ਖ਼ਾਕ ਹੀ 'ਮਲਾਲਾ' ਬਣ ਕੇ ਦਹਾੜਦੀ ਹੈ।

ਇਹਨਾਂ ਜੰਗਾਂ-ਯੁੱਧਾਂ ਤੇ ਬੰਬਾਂ ਦੇ ਆਖੇ ਕੋਈ ਕਾਟੋ ਟਾਹਣੀਆਂ 'ਤੇ ਨੱਚਣਾ ਤਾਂ ਨਹੀਂ ਛੱਡ ਸਕਦੀ?

ਬਿਜੜੇ ਆਲ੍ਹਣੇ ਬੁਣਨ ਦੀ ਕਲਾ ਤਾਂ ਨਹੀਂ ਭੁੱਲ ਸਕਦੇ?

ਨੀਂਦਾਂ ਪਲਕਾਂ ਦੀ ਚਾਦਰ ਉੱਤੇ ਨਗੰਦੇ ਪਾਉਣਾ ਤਾਂ ਨਹੀਂ ਭੁੱਲ ਸਕਦੀਆਂ?

ਮਾਂਵਾਂ ਦੀਆਂ ਕੁੱਖਾਂ ਦੀ ਉਹ ਪਤਲੀ ਜਿਹੀ ਪਰਤ ਤਾਂ ਨਹੀਂ ਤਿੜਕ ਸਕਦੀ, ਜਿਸ ਵਿੱਚ ਨਿੱਕਾ ਜਿਹਾ ਰੱਬ ਲਿਪਟਿਆ ਹੁੰਦਾ?

ਇਸ਼ਕ ਕਿਸੇ ਵੀ ਯੁੱਗ ਵਿੱਚ ਮੌਤ ਦੀ ਪਰਵਾਹ ਨਹੀਂ ਕਰਦਾ। ਇਸ ਵਾਰ ਵੀ ਸੂਲ਼ੀਆਂ ਉੱਸਰਣਗੀਆਂ ਅਤੇ ਜ਼ਹਿਰ ਦੇ ਪਿਆਲੇ ਛਲਕਣਗੇ। ਮੁਹੱਬਤ ਧੁੱਪਾਂ 'ਤੇ ਮੀਨਾਕਾਰੀ ਕਰਦੀ ਹੋਈ ਸਾਰੇ ਆਲਮ ਨੂੰ ਕਲਾਵੇ 'ਚ ਵਲ਼ ਲਵੇਗੀ। ਪਿਆਰ ਧਰਤੀ 'ਚੋਂ ਪੁੰਗਰਦਾ ਹੀ ਰਹੇਗਾ। ਉਮਰਾਂ ਦੇ ਪਾਣੀਆਂ ਨੇ ਓਹਨਾਂ ਅਨੋਖੇ ਪੁਲ਼ਾਂ ਥੱਲੋਂ ਦੀ ਵੀ ਲੰਘਣਾ ਹੁੰਦਾ ਜਿੱਥੇ ਸਾਡੀ ਸੋਚ ਕਦੇ ਆਈ-ਗਈ ਵੀ ਨਹੀਂ ਹੁੰਦੀ।

ਹੁਣ ਵੀ ਮਸਜਿਦਾਂ 'ਚੋਂ ਕੁਰਾਨ ਦੀਆਂ ਆਇਤਾਂ ਉੱਡ ਕੇ ਗਿਰਜੇ ਦੇ ਟੱਲ 'ਤੇ ਬੈਠਣਗੀਆਂ। ਫ਼ਕੀਰ ਓਸੇ ਹੀ ਵੇਗ 'ਚ ਆ ਕੇ ਫੇਰ ਗਾਵਣਗੇ :

ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ ॥

ਭਾਂਵੇਂ ਉਹ ਪਹਾੜਾਂ ਦਾ ਪਥਰੀਲਾ ਲੱਕ ਹੈ ਜਾਂ ਨਦੀਆਂ ਦੀ ਲੰਮੀ ਤੇ ਕੂਲ਼ੀ ਧੌਣ; ਕੁਦਰਤ ਸਭਨਾਂ ਵਿੱਚ ਲੋੜੀਂਦੇ ਕਾਰਜ ਕਰਨ ਲਈ ਗਰਮੀ ਤੇ ਜੋਸ਼ ਪੈਦਾ ਕਰਦੀ ਰਹੇਗੀ। ਜੇ ਤੁਸੀਂ ਸ਼ੇਰ ਨੂੰ ਸ਼ਿਕਾਰ ਕਰਨ ਦਾ ਗੁਰ ਸਿਖਾ ਰਹੇ ਹੋ ਤਾਂ ਇਹ ਤੁਹਾਡੀ ਹੀ ਮੂਰਖਤਾ ਹੈ।

ਕਦੇ ਵੀ ਕਿਸੇ ਵੀ ਹੁਨਰ ਦੀ ਘਾਟ ਨਹੀਂ ਰਹਿਣੀ। ਦੇਖਣ ਨੂੰ ਭਾਵੇਂ ਇੱਕੋ ਜਿਹਾ ਲੱਗੇ ਪਰ ਕੋਈ ਮਨੁੱਖਾ-ਹੱਥ ਤੇਸੀਆਂ-ਛੈਣੀਆਂ ਵੱਲ ਭੱਜੇਗਾ; ਕੋਈ ਕਲਮਾਂ ਚੁੱਕੇਗਾ; ਤੇ ਕਿਸੇ ਨੂੰ ਕਿਰਪਾਨ ਦਾ ਮੁੱਠਾ ਚੰਗਾ ਲੱਗੇਗਾ।

ਪ੍ਰਬੀਨਤਾ ਦੇ ਹਲਕੇ ਪਿਆਜ਼ੀ ਪਾਣੀ ਵਿੱਚ ਭਿੱਜੇ ਹੱਥਾਂ ਵਾਲ਼ੀਆਂ ਕੁੜੀਆਂ ਆਪਣੀਆਂ ਲੰਮੀਆਂ ਗੁੱਤਾਂ ਨਾਲ਼ ਤਾਰਿਆਂ ਦੀ ਵੇਲ ਦੇ ਮੇਚੇ ਹੁਣ ਵੀ ਲੈਣਗੀਆਂ। ਸ਼ੌਂਕਣ ਪਹਾੜੀਆਂ ਦਾ ਰੰਗ ਤੇ ਬੇ-ਕਿਨਾਰ ਮਹਾਂਸਾਗਰਾਂ ਦੀਆਂ ਆਲਮਗੀਰੀ ਲਹਿਰਾਂ ਦਾ ਜਲੌਅ ਜਦੋਂ ਕਿਸੇ ਦੇਹੀ 'ਚ ਉੱਤਰੇਗਾ ਤਾਂ ਫੇਰ ਧਰਤੀ ਨੂੰ ਹਥੇਲ਼ੀ 'ਤੇ ਰੱਖ ਕੇ ਤੁਰਿਆ ਜਾਵੇਗਾ। ਜਦ ਵੀ ਫੌਜਾਂ ਦੇ ਪੈਰ ਹਰਿਮੰਦਰ ਵੱਲ ਵਧੇ ਤਾਂ ਟਿੱਬਿਆਂ 'ਤੇ ਲੇਹਾਂ-ਭੱਖੜੇ ਫੇਰ ਲਿਸ਼ਕ ਉੱਠਣਗੇ।

ਕਈ ਸ਼ਬਦ ਚੰਨ ਦੀ ਕੋਰੀ ਠੂਠੀ ਵਰਗੇ ਹੁੰਦੇ ਨੇ।
ਕਈ ਅਜਗਰਾਂ ਦੇ ਪਿੰਡੇ 'ਤੇ ਬਣੇ ਛਿੰਭਾਂ ਵਰਗੇ।
ਕਈ ਸਮੁੰਦਰਾਂ 'ਚ ਲੁਪਤ ਖ਼ਜ਼ਾਨੇ ਵਾਂਗ ਰਹੱਸਮਈ।

ਇਹਨਾਂ ਸ਼ਬਦਾਂ ਤੋਂ ਵੀ ਸੋਹਣੇ ਹੋਰ ਸ਼ਬਦ ਘੜੇ ਜਾਣਗੇ, ਜੋ ਜ਼ਬਾਨ ਦੀਆਂ ਡੰਡੀਆਂ 'ਤੇ ਪਹਾੜੀ ਬੱਕਰੀਆਂ ਵਾਂਗੂੰ ਕੁੱਦਣਗੇ।

ਵਿਸ਼ਵ ਦੇ ਪ੍ਰਾਚੀਨ ਬਗੀਚਿਆਂ, ਵਿਸ਼ਾਲ ਚਰਾਗਾਹਾਂ, ਹਟਵੀਆਂ ਰੋਹੀਆਂ-ਰੱਖਾਂ ਉੱਤੋਂ ਜਿਹੜੇ-ਜਿਹੜੇ ਪੰਛੀ ਉੱਡੇ, ਉਹ ਹੁਣ ਕਵਿਤਾ 'ਚ ਉੱਤਰਣਗੇ। ਦੁਨੀਆ ਭਰ ਦੇ ਦਿਲਦਾਰ ਤਲਾਬਾਂ ਨੂੰ ਫੇਰ ਵਡਿਆਇਆ ਜਾਵੇਗਾ। ਖ਼ਾਕੀ ਪਰਬਤਾਂ ਦੀ ਧੁੱਪ 'ਤੇ ਨਗ਼ਮੇ ਲਿਖੇ ਜਾਣਗੇ। ਜੰਗਲੀ ਢਲਾਨਾਂ 'ਤੇ ਉੱਗੇ ਕੱਖਾਂ ਨੂੰ ਸਾਹਿਤ ਦੇ ਪਿੰਡੇ 'ਤੇ ਉੱਗਣ ਦਿੱਤਾ ਜਾਵੇਗਾ ਤੇ ਉੱਚੀ-ਉੱਚੀ ਆਵਾਜ਼ ਵਿੱਚ ਬੋਲਿਆ ਜਾਵੇਗਾ :

ਮਿੱਟੀ ਦੀਆਂ ਡਲ਼ੀਆਂ ਕਦੇ ਸੋਗ ਨਹੀਂ ਮਨਾਉਂਦੀਆਂ।



# ਜੋ ਗੋਬਿੰਦ ਕੀਆ, ਭਲਾ ਕੀਆ

ਹੋ ਕੇ ਧਰਤੀ ਤੋਂ ਕੁਰਬਾਨ, ਤਾਰਾ ਤਪ ਗਿਆ ਵਿੱਚ ਅਸਮਾਨ
ਬਣੇ ਜਬ ਆਬ ਕੀ ਅਉਧ ਨਿਦਾਨ, ਜਿਹੜਾ ਫੁੱਲ ਸੋਈ ਕਿਰਪਾਨ।

ਨਿੱਕਾ ਜਿਹਾ ਬਾਲ ਤੀਰਾਂ-ਤਲਵਾਰਾਂ ਨੂੰ ਕੱਸ-ਕੱਸ ਕੇ ਪਕੜਦਾ ਤਾਂ ਸਰਸਾ ਦੇ ਪਾਣੀ ਉੱਚੇ ਹੋ ਕੇ ਉਸਦੀਆਂ ਸਰਬ-ਸਮਰੱਥ ਬਾਹਾਂ ਨੂੰ ਨਿਹਾਰਦੇ। ਕਦੇ ਓਹ ਘੋੜਿਆਂ ਨਾਲ਼ ਦੌੜਾਂ ਲਗਾਉਂਦਾ। ਕਦੇ ਘੋੜਿਆਂ 'ਤੇ ਸਵਾਰ ਹੋ ਕੇ ਤੁੰਦ ਹਵਾਵਾਂ ਨੂੰ ਮਸ਼ਕਰੀ ਕਰਦਾ। ਓਹਦੀ ਮਾਂ ਓਹਤੋਂ ਵਾਰੇ-ਵਾਰੇ ਜਾਂਦੀ ਤੇ ਓਹ ਮਾਂ ਦੀ ਬੁੱਕਲ 'ਚ ਵੜ ਓਹਨੂੰ ਮਿੱਠੀਆਂ ਕਰਦਾ। ਉੱਚੇ-ਉੱਚੇ ਹਾਸੇ ਹੱਸਦਾ।

ਉਸ ਦੇ ਮੌਲਿਕ ਤੇ ਮੁੱਢੋਂ ਨਿਵੇਕਲੇ ਕਰਤੱਬ ਦੇਖਣ ਵਾਲ਼ੇ ਨੂੰ ਹੈਰਾਨ ਕਰ ਦਿੰਦੇ। ਉਸਦਾ ਫੁਰਤੀਲਾਪਣ ਪਤਾ ਨੀਂ ਕਿਹੜੀਆਂ ਡੂੰਘੀਆਂ ਖੱਡਾਂ ਪੁੱਟ ਕੇ ਨਿੱਕਲਿਆ ਸੀ। ਓਹ ਅਨੰਦਪੁਰ ਦੀਆਂ ਧੂੜਾਂ ਨੂੰ ਆਪਣੇ ਅੰਗਾਂ-ਪੈਰਾਂ ਤੋਂ ਵੱਧ ਪਿਆਰ ਕਰਦਾ। ਬਦਲੇ 'ਚ ਇਹ ਮਿੱਟੀ ਵੀ ਓਹਨੂੰ ਮੱਖਣੀ ਬਣ-ਬਣ ਕੇ ਲੱਗੀ ਤੇ ਆਨੰਦਪੁਰ ਦੀਆਂ ਸਰਹੰਗ ਧੁੱਪਾਂ 'ਚ ਉਸਦਾ ਜੁੱਸਾ ਮਉਲਣ ਲੱਗਾ।

ਕਦੇ ਕਦੇ ਓਹ ਆਪਣੀ ਮੌਜ ਵਿੱਚ ਮਹਿਲਾਂ ਤੋਂ ਦੂਰ ਨਿੱਕਲ ਜਾਂਦਾ। ਓਹਨੂੰ ਦੂਰ-ਦੂਰ ਤੱਕ ਫੈਲੀਆਂ, ਲਚਕੀਲੀਆਂ ਤੇ ਦਸਤ-ਪੰਜਾ ਲੜਾਉਂਦੀਆਂ ਹਰੀਆਂ-ਦਲੇਰ ਵੇਲਾਂ ਆਪਣੀ ਮਾਂ ਵਰਗੀਆਂ ਲਗਦੀਆਂ। ਕੋਈ ਰੁੱਖ ਉਸ ਨੂੰ ਰਾਜਾ, ਕੋਈ ਵਜ਼ੀਰ, ਕੋਈ ਜਰਨੈਲ ਤੇ ਕੋਈ ਮਹਾਨ ਬੁਲਾਰੇ ਜਿਹਾ ਵੀ ਲਗਦਾ।

ਪੱਤਾਂ, ਝਾੜਾਂ, ਤਣਿਆਂ ਦੇ ਇਹਨਾਂ ਅਲੌਕਿਕ ਕਿਲਿਆਂ ਨੂੰ ਦੇਖ-ਦੇਖ ਓਹ ਹੈਰਾਨ ਹੁੰਦਾ ਰਹਿੰਦਾ। ਜਪੁਜੀ ਸਾਹਿਬ ਦੇ ਪਾਠ ਓਹਦੀਆਂ ਅੱਖਾਂ

ਮੂਹਰੇ ਖੁੱਲ੍ਹੀਆਂ-ਧੁੱਪਾਂ 'ਚ ਘੁੰਮਣ ਲਗਦੇ। ਓਹ ਵਣਾਂ ਦੇ ਸਬਜ਼ ਤੇ ਬੇਬਾਕੀ ਨਾਲ ਮਹਿਕਦੇ ਮਾਹੌਲ ਨੂੰ ਦੇਖ ਕੇ ਬੋਲ ਉੱਠਦਾ:

'ਅਮੁਲੁ ਧਰਮ ਅਮੁਲੁ ਦੀਬਾਣੁ'

ਬਿਰਖਾਂ 'ਤੇ ਝੂਟਦਾ ਨਦੀ ਵੱਲੀਂ ਹੋ ਤੁਰਦਾ। ਕਿੰਨਾ-ਕਿੰਨਾ ਚਿਰ ਨਦੀ ਕਿਨਾਰੇ ਨੰਗੀ ਜ਼ਮੀਨ 'ਤੇ ਪਿਆ ਓਹ ਅਸਮਾਨਾਂ ਦੇ ਨੀਲੇ ਗੁੰਬਦਾਂ ਨੂੰ ਵੇਖਦਾ ਰਹਿੰਦਾ।

ਉੱਡਦੇ ਬਾਜ਼ਾਂ ਨਾਲ ਆਪ ਵੀ ਉੱਡਦਾ ਰਹਿੰਦਾ।

ਡੂੰਘੀਆਂ ਸੋਚਾਂ 'ਚ ਗੁਆਚਾ ਓਹ ਪਾਣੀਆਂ ਦੀ ਓਸ ਪ੍ਰਥਮ-ਕਾਂਗ ਬਾਰੇ ਚਿਤਵਦਾ ਜਿਹੜੀ ਪਹਿਲੀ ਦਫ਼ਾ ਧਰਤੀ 'ਤੇ ਚੜ੍ਹੀ ਹੋਵੇਗੀ। ਅਗਲੇ ਹੀ ਪਲ ਓਹ ਉਸ ਜੀਵ ਬਾਰੇ ਸੋਚਦਾ, ਜਿਸ ਨੂੰ ਧਰਤੀ ਨੇ ਪਹਿਲੀ-ਪਹਿਲੀ ਵਾਰੀ ਆਪਣੀ ਹਿੱਕ 'ਤੇ ਤੋਰਿਆ ਹੋਵੇਗਾ।

ਹਮੇਸੁਲ ਸਲਾਮ ਹੈਂ। ਸਮਸਤੁਲ ਕਲਾਮ ਹੈਂ
ਕਿ ਸਾਹਿਬ ਦਿਮਾਗ ਹੈਂ। ਕਿ ਰੌਸ਼ਨ ਚਿਰਾਗ ਹੈਂ। (ਜਾਪੁ ਸਾਹਿਬ)

ਜਵਾਨੀ ਵਿੱਚ ਵੀ ਤੀਰਾਂ, ਤਲਵਾਰਾਂ, ਵਾਗਾਂ 'ਤੇ ਉਸਦਾ ਕਸਾਅ ਮੱਠਾ ਨਹੀਂ ਪਿਆ। ਇਸ ਪਕੜ ਵਿੱਚ ਸਗੋਂ ਇੱਕ ਸਿਆਣਪ ਰਵਾਂ ਹੁੰਦੀ ਗਈ, ਦੂਰ-ਦ੍ਰਿਸ਼ਟੀ ਰਵਾਂ ਹੁੰਦੀ ਗਈ, ਇੱਕ ਗਹਿਰੀ ਚੁੱਪ ਰਵਾਂ ਹੁੰਦੀ ਗਈ। ਹੁਣ ਓਹ ਕਦੇ-ਕਦੇ ਇਕੱਲਾ ਬੈਠਾ ਘੋੜਿਆਂ ਦੀਆਂ ਹਿਣਕਾਰਾਂ, ਢਾਲਾਂ-ਤਲਵਾਰਾਂ ਦੀਆਂ ਗੜਗੱਜ ਆਵਾਜ਼ਾਂ, ਤੀਰਾਂ ਦੀ ਨੰਗੀ-ਬੇਬਾਕ ਚੁਸਤੀ ਨੂੰ ਅੱਖਰਾਂ 'ਚ ਅਨੁਵਾਦ ਕਰਦਾ ਤੇ ਸਤਿਗੁਰ ਕੇ ਦੀਵਾਨਾਂ 'ਚ ਰੱਖ ਆਉਂਦਾ।

ਸਰਬਲੋਹ ਦਾ ਪਰਤਾਪ ਓਹਦੇ ਰਗ-ਰੇਸ਼ਿਆਂ 'ਚੋਂ ਗੁਜ਼ਰਦਾ ਹੋਇਆ ਪੂਰੇ ਅਸਮਾਨ 'ਤੇ ਛਾ ਜਾਂਦਾ ਤੇ ਫਿਰ ਸ਼ਬਦਾਂ 'ਚ ਬਲ਼ਨ ਲਗਦਾ। ਬਾਬੇ ਬੁੱਢੇ ਦੀ ਬੀੜ ਵਿੱਚ ਜਵਾਨ ਹੋਈ ਓਹਦੇ ਦਾਦੇ ਦੀ ਕਿਰਪਾਨ ਓਹਦੇ ਲੱਕ ਨੂੰ ਪੂਰੀ ਮੇਚ ਆ ਗਈ। ਪਿਓ-ਦਾਦੇ ਦਾ ਖ਼ਜ਼ਾਨਾ ਫ਼ਕੀਰ ਹੱਥਾਂ 'ਚ ਆ ਕੇ ਸੰਪੂਰਨ ਹੋ ਗਿਆ।

ਬਚਪਨ 'ਚ ਜਿਨ੍ਹਾਂ ਬਿਰਖਾਂ ਨੂੰ ਦੇਖ ਕੇ ਓਹ ਬਾਵਰਾ ਹੋ ਜਾਂਦਾ ਸੀ, ਉਹਨਾਂ ਬਿਰਖਾਂ ਦੀਆਂ ਟੀਸੀਆਂ ਤੋਂ ਹੁਣ ਵੀ ਛਾਂਵਾਂ ਬੇਰਾਂ ਵਾਂਗੂੰ ਕਿਰ ਕੇ ਉਹਦੀ ਝੋਲ਼ੀ ਵਿੱਚ ਡਿੱਗ ਪੈਂਦੀਆਂ, ਜਿਵੇਂ ਰੱਬ ਦਾ ਪ੍ਰਸਾਦ ਹੋਣ। ਇਸੇ ਠੰਢਕ ਦੀ ਓਟ 'ਚ ਓਹਦੇ ਤੀਰਾਂ ਨੂੰ ਖੰਭ ਫੁੱਟ ਆਏ ਤੇ ਚੁੰਝ 'ਤੇ ਲੱਗੀ ਸਿਆਹੀ 'ਚੋਂ ਅਦੁੱਤੀ-ਫ਼ਲਸਫ਼ੇ ਬਾਹਰ ਝਾਕਣ ਲੱਗੇ।

ਓਹ ਵੀ ਭਲੀ-ਭਾਂਤ ਜਾਣ ਗਿਆ ਕਿ ਉਸ ਦਾ ਮਨ-ਮੱਥਾ ਅਤੇ ਉਸ ਦੇ ਹੱਡ ਕੁਦਰਤ ਨੇ ਕਿਸੇ ਵੱਡੇ ਬਦਲਾਅ ਵਾਸਤੇ ਚੁਣੇ ਹਨ।

ਕਦੋਂ ਉਹਦਿਆਂ ਨੈਣਾਂ 'ਚ ਤਾਰਿਆਂ ਦੇ ਮਦੀਨੇ ਉੱਸਰ ਗਏ; ਕਦੋਂ ਕੁੱਲ ਧਰਤ ਦੇ ਕੀਰਤਨੀਏ ਪਹਾੜ ਉਹਦੇ ਲਹੂ 'ਚ ਘੁਲ ਗਏ; ਕਿਸੇ ਨੂੰ ਪਤਾ ਹੀ ਨਾ ਲੱਗਾ। ਉਸ ਨੂੰ ਆਉਣ ਵਾਲਾ ਵਕਤ ਸਾਫ਼-ਸਾਫ਼ ਦਿਸ ਰਿਹਾ ਸੀ।

ਜਦ ਅਸ਼ਵ ਹੁਨਰ ਦਾ ਲਾਚੜਦਾ, ਪਾ ਇਲਮੋ ਬਰਗਸਤਾਣ ਸੱਜਣ
ਜਿਸ ਵੇਲ਼ੇ ਖਿੱਤੀਆਂ ਸਰਕਦੀਆਂ, ਤੇਰਾ ਧਰੀਏ ਰੋਜ਼ ਧਿਆਨ ਸੱਜਣ।

ਪਹਾੜੀ ਜੂਹਾਂ 'ਚ ਰੱਤੇ-ਸੁਨੱਖੜੇ ਦੀਵਾਨ ਸੱਜਣ ਲੱਗੇ। ਹਵਾ 'ਰਣਜੀਤ ਨਗਾਰੇ' ਦੀਆਂ ਤਾਹਿਰ-ਤੜਾਕ ਆਵਾਜ਼ਾਂ ਨਾਲ ਭਰੀ ਰਹਿੰਦੀ। ਜਦੋਂ ਓਹ ਤਬੇਲਿਆਂ ਕੋਲ਼ੋਂ ਲੰਘਦਾ ਤਾਂ ਉੱਚਿਆਂ ਪਹਾੜਾਂ ਜਿਹੇ ਸੁਲਤਾਨ ਘੋੜੇ ਉਸ ਅਲਬੇਲੇ ਮਨੁੱਖ ਦੀ ਸਵਾਰੀ ਨੂੰ ਤਰਸਦੇ ਤੇ ਉਹਨਾਂ ਦੀਆਂ ਹਸੀਨ ਪਿੰਜਣੀਆਂ 'ਚ ਝਰਨਾਹਟ ਜਿਹੀ ਛਿੜ ਜਾਂਦੀ।

ਸਾਹਿਤ ਫਿਰ ਤੋਂ ਸਬਜ਼-ਮੰਦਰਾਂ ਹੇਠ ਵੱਸਣ ਲੱਗਾ। ਮਹਾਂਬਲੀ ਰੇਤਿਆਂ 'ਤੇ ਪਈਆਂ ਜਨੌਰਾਂ ਦੀਆਂ ਪੈੜਾਂ ਅੱਖਰਾਂ 'ਚ ਦਮਕਣ ਲੱਗੀਆਂ। ਪ੍ਰਾਚੀਨ ਪਹਾੜਾਂ ਤੇ ਜੰਗਲਾਂ ਦੀ ਟਕਸਾਲੀ ਮਹਿਕ ਸ਼ਬਦਾਂ ਵਿੱਚੋਂ ਜਾਗ ਉੱਠੀ। ਤਾਜ਼ਗੀ ਪਸਰ ਗਈ। ਵੱਡਿਆਂ ਗ੍ਰੰਥਾਂ ਦੇ ਡੂੰਘੇ ਤੇ ਸੌਖੇ ਉਲੱਥੇ ਹੋਣ ਲੱਗੇ।

ਦਿਲਾਵਰ ਸੁਖ਼ਨ ਕੁਦਰਤੇ ਕੁਦਰਤੇ।
ਨਜ਼ਰ ਦਾ ਜਨਮ ਕੁਦਰਤੇ ਕੁਦਰਤੇ।

ਤੇ ਫਿਰ ਇੱਕ ਦਿਨ ਉਸ ਦੀ ਕਿਰਪਾਨ ਦਾ ਚਾਨਣ ਬਰਸਿਆ। ਤਹਿਜ਼ੀਬ ਨਿੱਖਰ ਆਈ। ਜੈਕਾਰਿਆਂ ਨੂੰ ਸੇਧ ਮਿਲ ਗਈ। ਪੰਜ ਦਮਦਾਰ-ਤਖ਼ਤ ਛਾਤੀਆਂ 'ਚ ਓਹ ਆਪ ਵੀ ਉੱਤਰ ਗਿਆ ਤੇ ਫੈਲਦਾ ਗਿਆ। ਪਿਛਲੇ ਅਨੇਕਾਂ ਸਾਲਾਂ ਦੀ ਗ਼ਰਦ-ਮਿੱਟੀ ਅਤੇ ਹਵਾ ਉੱਤੇ ਜੋ-ਜੋ ਰਾਜਸੀ, ਸਮਾਜਿਕ ਤੇ ਧਾਰਮਿਕ ਘਟਨਾਵਾਂ ਦਰਜ ਹੋਈਆਂ ਸਨ, ਇਹ ਉਸੇ ਦਾ ਹੀ ਨਤੀਜਾ ਸੀ। ਓਹਨਾਂ ਹੀ ਭਾਂਤ-ਭਾਂਤ ਦੇ ਕਣਾਂ ਨੇ ਹੁਣ ਇੱਕ ਨਵਾਂ ਤੇ ਠੋਸ ਆਕਾਰ ਲੈ ਲਿਆ ਸੀ। ਇਸ ਅਕਾਰ ਨੂੰ ਓਹਨੇ ਆਪ ਆਪਣੇ ਤਬੀਬ-ਹੱਥਾਂ ਨਾਲ਼ ਗੁੰਨ੍ਹਿਆ।

ਤੇੜਾਂ ਲਿੱਪੀਆਂ ਗਈਆਂ ਤੇ ਖ਼ਾਲਸਾ ਪੰਥ ਨੇ ਸਿਰੀ ਚੁੱਕੀ।

ਪੱਗ 'ਕੱਲੀ ਵੀ ਹੈ, ਪੱਗ ਫੌਜ ਵੀ ਹੈ
ਪੱਗ ਨਿੱਤਰੇ ਮਨ ਦੀ ਮੌਜ ਵੀ ਹੈ
ਪੱਗ ਸਫ਼ਰ ਹੈ, ਜ਼ਫ਼ਰ ਹੈ, ਗੀਤ ਵੀ ਹੈ
ਪੱਗ ਨਜ਼ਰ ਵੀ ਹੈ, ਪੱਗ ਨੀਤ ਵੀ ਹੈ
ਪੱਗ ਤਿੜਕਦੇ-ਖਿੜਕਦੇ ਨੇਤਰਾਂ 'ਚੋਂ
ਉੱਠੀ ਇੱਕ ਰੂਹਾਨੀ ਤਾਨ ਵੀ ਹੈ
ਪੱਗ ਦੇਗ ਵੀ ਹੈ, ਪੱਗ ਤੇਗ ਵੀ ਹੈ
ਪੱਗ ਧਰਤ ਵੀ ਹੈ, ਅਸਮਾਨ ਵੀ ਹੈ।

ਸ਼ੀਸ਼ੀਆਂ 'ਚ ਵੀ ਕਦੇ ਧੁੱਪ ਭਰੀ ਗਈ ਹੈ? ਹਵਾ ਦੀਆਂ ਬੈਠਕਾਂ 'ਚ ਚਾਨਣ ਦੇ ਸ਼ਮਲੇ ਲਹਿਰਾਏ। ਉਹਦੀ ਨਿੱਸਰੀ ਤਬੀਅਤ ਨੇ ਉਹਨੂੰ ਸਾਰੀ ਮਨੁੱਖਤਾ ਦਾ ਹਮਦਰਦ ਬਣਾ ਦਿੱਤਾ ਤੇ ਗੀਤਾਂ ਵਾਲ਼ੀ ਇਸ ਧਰਤੀ ਦਾ ਸਰਬ-ਸਾਂਝਾ ਗੁਰੂ। ਜਦੋਂ ਇਸ਼ਕ ਜਨਮ ਲੈਂਦਾ ਹੈ ਤਾਂ ਕਿਵੇਂ ਅੰਗਾਂ ਦੇ ਨਕਸ਼ੇ ਬਦਲਦੇ ਨੇ ਤੇ ਕਿਵੇਂ ਕੰਗਰੋੜਾਂ ਬਾਗੀ ਹੋ ਕੇ ਮਿੱਥੇ ਕਾਰਜ ਨੇਪਰੇ ਚਾੜ੍ਹਦੀਆਂ ਨੇ; ਇਹ ਸਭ ਉਸ ਦੌਰ ਦੇ ਲੋਕਾਂ ਨੇ ਆਪਣੀਆਂ ਅੱਖਾਂ ਨਾਲ਼ ਦੇਖਿਆ।

ਓਹ ਆਪਣੇ ਸਾਧਾਂ ਜਿਹੇ ਤੀਰਾਂ ਨਾਲ਼ ਕਾਗਤਾਂ 'ਤੇ 'ਨਮਸਤੰ ਨਮਸਤੰ' ਵਾਹੁੰਦਾ ਰਿਹਾ। ਇਹੀ ਸ਼ਬਦ ਕਾਗਤਾਂ ਤੋਂ ਉੱਠ ਕੇ, ਟਿੱਬੀਆਂ 'ਤੇ ਚੜ੍ਹ ਕੇ ਕੌਮ ਦੀ ਰਹਿਨੁਮਾਈ ਵੀ ਕਰਦੇ ਰਹੇ। ਤਾੜੀਆਂ ਮਾਰਦੇ ਨਿਰਭਉ ਹੋ ਕੇ ਗੜ੍ਹੀਆਂ 'ਚੋਂ ਵੀ ਨਿੱਕਲਦੇ ਰਹੇ। ਮਰਦ-ਏ-ਮੈਦਾਨ ਬਣ ਕੇ ਫ਼ਤਹਿ ਹਾਸਿਲ

ਕਰਦੇ ਰਹੇ। ਜੂਹਾਂ, ਕਿਲੇ, ਨੱਗਰ-ਖੇੜੇ, ਟੱਬਰ, ਗੱਦੀਆਂ, ਬੁੰਗਿਆਂ ਨੂੰ ਪਿੱਛੇ ਛੱਡਦੇ ਰਹੇ।

ਕੰਜ ਲਾਹੁੰਦੇ ਗਏ। ਭਾਣਾ ਮੰਨਦੇ ਰਹੇ।

ਇਹ ਸ਼ਬਦ ਮਾਛੀਵਾੜੇ ਦੀਆਂ ਵਲ਼ਗਣਾਂ 'ਚ ਵੀ ਨੱਚਦੇ ਰਹੇ ਤੇ ਫੇਰ-ਫੇਰ ਆ ਕੇ ਪੰਕਤੀਆਂ ਵਿੱਚ ਸੱਜ ਗਏ। ਪੁਰਖਿਆਂ ਦਾ ਲਹੂ ਓਹਨੂੰ ਤੱਕਦਾ ਰਿਹਾ, ਹੈਰਾਨ ਵੀ ਹੁੰਦਾ ਰਿਹਾ। 'ਬਾਤਨ ਫ਼ਕੀਰੀ ਜਾਹਿਰ ਅਮੀਰੀ' ਦੇ ਬੋਲ ਹਵਾ ਦੀਆਂ ਤਹਿਆਂ 'ਚ ਗੂੰਜਦੇ ਰਹੇ।

ਚਾਰੇ ਪੁੱਤਰਾਂ ਨੂੰ ਚਾਰੇ ਦਿਸ਼ਾਵਾਂ ਦੇ ਹਵਾਲੇ ਕਰ ਕੇ ਉਹ ਜ਼ਫ਼ਰਨਾਮੇ ਉਸਾਰਦਾ ਰਿਹਾ। ਧਮਕ ਐਸੀ ਪਈ ਕਿ ਸ਼ਾਹੀ-ਪਿਆਲੇ ਟੁੱਟ ਗਏ। ਮੁਗ਼ਲਾਂ ਦੇ ਤੰਬੂ-ਕਨਾਤਾਂ ਹਵਾ ਵਿੱਚ ਉੱਡਣ ਲੱਗੇ। ਸਰਘੀਆਂ ਦੇ ਨਿੱਖਰੇ ਸੂਰਜ ਨੇ ਪੈਲ ਪਾਈ।

ਅੰਬਰਾਂ ਦੀ ਚਾਦਰ 'ਤੇ ਸ਼ਾਹ-ਫ਼ਕੀਰੀਆਂ ਦੇ ਤੋਪੇ ਭਰਦਾ ਪਰਮ-ਪੁਰਖ ਕਾ ਦਾਸ, ਸਰਵਰ-ਏ-ਕਾਇਨਾਤ ਧੁੱਪਾਂ 'ਚ ਘੁਲ਼ ਗਿਆ। ਸਰਸਾ ਦੇ ਪਾਣੀ ਹੁਣ ਵੀ ਉੱਠ-ਉੱਠ ਕੇ ਓਹਨੂੰ ਦੇਖਦੇ ਨੇ। ਓਹ ਹੁਣ ਵੀ ਉੱਚੇ-ਉੱਚੇ ਹਾਸੇ ਹੱਸਦਾ। ਆਪਣੀ ਮਾਂ ਨੂੰ ਮਿੱਠੀਆਂ ਕਰਦਾ। ਡੂੰਘੀਆਂ ਨੀਲੱਤਣਾਂ ਵੱਲੀਂ ਵੇਖਦਾ। ਤੀਰਾਂ-ਤਲਵਾਰਾਂ ਨੂੰ ਕੱਸ-ਕੱਸ ਕੇ ਪਕੜਦਾ। ਘੋੜਿਆਂ ਨਾਲ਼ ਦੌੜਾਂ ਲਗਾਉਂਦਾ।

ਨਾ ਤਾਂ ਪਾਣੀਆਂ ਦੀ ਲਿਸ਼ਕ ਘਟੀ। ਨਾ ਪਹਾੜੀਆਂ ਦਾ ਰੰਗ ਉੱਤਰਿਆ। ਨਾ ਹੀ ਧਰਤੀ ਦੇ ਪਿੰਡੇ ਤੋਂ ਓਹਦੀਆਂ ਵੇਪਰਵਾਹੁ-ਪੈੜਾਂ ਮਿਟ ਸਕੀਆਂ। ਓਹਦੇ ਤੀਰਾਂ ਦੀਆਂ ਚੁੰਝਾਂ ਅੱਜ ਵੀ ਖ਼ਾਕ ਬਣ ਕੇ ਹਵਾ 'ਚ ਉੱਡਦੀਆਂ ਨੇ।

ਕਲਗੀਆਂ ਲਹਿਰਾਉਂਦੀਆਂ ਨੇ। ਬਾਜ਼ ਧਰਤੀਆਂ 'ਤੇ ਉੱਤਰਦੇ ਨੇ । ਹੁਣ ਵੀ ਡੂੰਘੇ ਜੰਗਲਾਂ 'ਚੋਂ ਅਕਾਲ ਉਸਤਤਿ ਦੇ ਆਵਾਜ਼ੇ ਉੱਠਦੇ ਨੇ :

ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ।
ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ।



ਫ਼ਿਕਰ ਕਰੀਂ ਨਾ ਬਾਪੂ ਸਾਡੇ ਸਮਿਆਂ ਦੀ
ਨਵੀਆਂ ਨਸਲਾਂ ਨਵੀਂ ਹੀ ਧਰਤੀ ਵਾਹੁਣਗੀਆਂ
ਠੇਕ ਦੇਣਗੀਆਂ ਫੁੱਲ ਇਸ਼ਕ ਦੀ ਚਾਦਰ 'ਤੇ
ਜਦ ਵੀ ਉੱਚੀਆਂ ਲਹਿਰਾਂ ਚੜ੍ਹ ਕੇ ਆਉਣਗੀਆਂ
ਰੁੱਤਾਂ ਜਿਹੜੀਆਂ ਰੁੱਸੀਆਂ-ਰੁੱਸੀਆਂ ਫਿਰਦੀਆਂ ਨੇ
ਇੱਕ ਦਿਨ ਸੋਹਿਲੇ ਧੂੜ ਮਿੱਟੀ ਦੇ ਗਾਉਣਗੀਆਂ।

ਏਸ ਕਿਤਾਬ ਨੂੰ ਇਹ ਆਕਾਰ ਦੇਣ ਵਿੱਚ ਸਹਾਈ ਸਾਰੇ ਸੱਜਣਾਂ,
ਥਾਵਾਂ ਤੇ ਮੌਸਮਾਂ ਨੂੰ ਪਿਆਰ ।



ਬੱਸ !

ਹੁਣ ਯਾਦ ਕਰੀਏ
ਮੋਰ ਦੇ ਖੰਭ ਜਿਹੀ
ਉਸ ਧਰਤੀ ਨੂੰ
ਜਿਹੜੀ ਅਸੀਂ ਪੈਰਾਂ ਥੱਲੇ
ਰੁੰਦਿਆਂ-ਸੁੰਦਿਆਂ ਵੀ ਗੁਆ ਲਈ ।





ISBN 93-85670-18-2
9789385670183

